

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 68 ਸਾਲ 6 6 ਅਗਸਤ 2015 (ਮਾਸਿਕ, ਪੰਜਾਬੀ) 30/-

ਬੰਦ ਬੰਦ ਕਟਵਾਇਆ

ਪਾਈ ਸ਼ਹੀਦੀ ਮਨੀ ਸਿੰਘ ਜੀ, ਬੰਦ ਬੰਦ ਕਟਵਾਇਆ,
ਗੋਬਿੰਦ ਸਿੰਘ ਦਾ ਲਾਡਲਾ ਉਹ ਸਿੰਘ ਅਖਵਾਇਆ।
ਬਲੂ ਜੀ ਦਾ ਪੋਤਰਾ ਅਲੀਪੁਰ, ਮੁਜਫਰ ਗੜ੍ਹ ਦਾ ਵਾਸੀ,
ਪਿਤਾ ਮਾਈ ਦਾਸ ਮਾਂ ਮਧਰੀ ਬਾਈ ਦਾ ਸੀ ਜਾਇਆ।
10 ਮਾਰਚ, 1644 ਜਨਮ ਲਿਆ ਭਾਈ ਮਨੀਏ ਜੀ ਨੇ,
13 ਸਾਲ ਉਮਰੇ ਹਰਿਗੋਬਿੰਦ ਜੀ ਦੀ ਸ਼ਰਨੀ ਆਇਆ।
ਗੁਰਾਂ ਸੀ ਆਖਿਆ ਮਨੀਆ ਗੁਨੀਆ ਹੋਵੇਗਾ ਜਗ ਸਾਰੇ,
ਲੱਖੀ ਸ਼ਾਹ ਦੀ ਪੋਤਰੀ ਸੀਤੋ ਨਾਲ ਸੀ ਵਿਆਹ ਰਚਾਇਆ।
ਆਪ 12 ਭਰਾ ਤੇ ਦਸ ਪੁੱਤਰ ਸੀ ਮਨੀ ਸਿੰਘ ਦੇ ਘਰ ਹੋਏ,
29 ਸ਼ਹੀਦੀਆਂ ਖਾਨਦਾਨ 'ਚੋਂ, ਗੁਰੂ ਘਰ 'ਚ ਆਦਰ ਪਾਇਆ।
ਗੁਰੂ ਗੋਬਿੰਦ ਸਿੰਘ ਨੂੰ ਸੀ ਮਾਣ ਮਨੀਏ ਅਤੇ ਉਹਦੇ ਪੁੱਤਰਾਂ 'ਤੇ,
ਮਸਤ ਹਾਥੀ ਨਾਲ ਬਚਿੱਤਰ ਸਿੰਘ, ਉਦੈ ਸਿੰਘ ਤਾਂਈ ਲੜਾਇਆ।
1700 ਵਿੱਚ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਵਿਖੇ ਸੀ ਭੇਜਿਆ,
ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਪਿਛੋਂ ਹੈਡ ਗ੍ਰੰਥੀ ਸੀ ਲਾਇਆ।
1703 ਅਕਤੂਬਰ 2 ਹੁਕਮਨਾਮਾ ਸੀ ਬਖਸ਼ਿਆ ਦਸਮੇਂ ਗੁਰਾਂ ਨੇ,
ਵੇਖ ਸੇਵਾਵਾਂ ਗੁਰੂ ਜੀ ਨੇ ਪਰਿਵਾਰ ਦਾ ਸੀ, ਇਹ ਮਾਣ ਵਧਾਇਆ।
ਤਲਵੰਡੀ ਸਾਬੋ ਵਿਖੇ ਆਪ ਤੋਂ ਗੁਰੂ ਗ੍ਰੰਥ ਸੀ ਸੰਪੂਰਨ ਕਰਵਾਏ,
ਨਾਂਦੇੜ ਵਿਖੇ ਗੁਰਾਂ ਨੇ ਗ੍ਰੰਥ ਨੂੰ ਜੁਗੋ-ਜੁਗ ਅਟੱਲ ਗੁਰੂ ਬਣਾਇਆ।
91 ਸਾਲ ਦੀ ਉਮਰ ਤਕ 4 ਗੁਰੂਆਂ ਦੀ ਸੇਵਾ ਸੀ ਕੀਤੀ,
1735 ਵਿੱਚ ਬੰਦ ਬੰਦ ਕਟਵਾ ਕੇ, ਸਿੱਖੀ ਸਿਦਕ ਨਿਭਾਇਆ।
'ਜਿਨ੍ਹਾਂ ਬੰਦ-ਬੰਦ ਕਟਵਾਏ' ਅਰਦਾਸ 'ਚ ਸਦਾ ਰਹਾਂਗੇ ਬੋਲਦੇ,
ਕਲੌੜੀਏ ਵੀ ਅਤੀ ਸ਼ਰਧਾ ਨਾਲ ਹੈ ਇਹ ਗੀਤ ਬਣਾਇਆ।

*ਪ੍ਰਿੰ: ਨਸੀਬ ਸਿੰਘ ਸੇਵਕ*

**ਅੰਦਰ ਪੜ੍ਹੋ ਸੰਪਾਦਕੀ: ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ**

ਭਾਈ ਦਿੱਤ ਸਿੰਘ ਜੀ ਦੀ ਸੋਚ ਨੂੰ ਲੈ ਕੇ ਉਨ੍ਹਾਂ ਨੂੰ ਸਮਰਪਿਤ ਪਿੰਡ ਬਾਇੰਚ ਖੁਰਦ ਡਾ. ਚੋਟਾਲਾ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਭਾਈ ਦਿੱਤ ਸਿੰਘ ਸੰਗੀਤ ਅਕੈਡਮੀ ਅਤੇ ਲਾਈਬ੍ਰੇਰੀ ਖੋਲੀ ਗਈ। ਜਿਨ੍ਹਾਂ ਵਿੱਚ ਬੱਚਿਆਂ ਨੂੰ ਹਰ ਸ਼ਨੀਵਾਰ ਅਤੇ ਐਤਵਾਰ ਨੂੰ ਸੰਗੀਤ ਪਾਠ ਬੋਧ ਅਤੇ ਗਤਕੇ ਦੀ ਸਿਖਲਾਈ ਦਿੱਤੀ ਜਾਂਦੀ ਹੈ। ਜਿਸ ਦੀ ਸੇਵਾ ਸ: ਗੁਰਦਿਆਲ ਸਿੰਘ ਖਾਲਸਾ ਭਾਈ ਗੁਰਮੁਖ ਸਿੰਘ ਕੰਧਾਲਾ ਜੱਟਾਂ ਵਾਲੇ ਨਿਭਾਅ ਰਹੇ ਹਨ ਤੇ ਨੌਜਵਾਨ ਸਭਾ ਦੇ ਸਹਿਯੋਗ ਨਾਲ ਚਲਾਇਆ ਜਾ ਰਿਹਾ ਹੈ। ਜਿਸ ਵਿੱਚ ਮਹੀਨੇ ਦੇ ਆਖਰੀ ਸ਼ਨੀਵਾਰ ਨੂੰ ਬੱਚਿਆਂ ਦਾ ਪ੍ਰੋਗਰਾਮ ਸੰਤ ਬਾਬਾ ਰੇਲੂ ਰਾਮ ਜੀ ਦੇ ਗੁਰਦੁਆਰਾ ਸਾਹਿਬ ਵਿਖੇ ਕੀਤਾ ਜਾਂਦਾ ਹੈ। ਜਿਸ ਵਿੱਚ ਬੱਚਿਆਂ ਨੂੰ ਸਨਮਾਨਿਤ ਕੀਤਾ ਜਾਂਦਾ ਹੈ। ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਅਕੈਡਮੀ ਦੇ ਮੁੱਖ ਸੇਵਾਦਾਰਾਂ ਦੇ ਨਾਂ ਸ. ਗੁਰਦਿਆਲ ਸਿੰਘ ਖਾਲਸਾ, ਸ. ਸਰਬਜੀਤ ਸਿੰਘ, ਸ. ਕੁਲਦੀਪ ਸਿੰਘ, ਸ. ਮਹਿੰਦਰ ਸਿੰਘ, ਸ. ਅਵਤਾਰ ਸਿੰਘ, ਸ. ਦਿਲਬਾਗ ਸਿੰਘ, ਸ. ਗੁਰਦੀਪ ਸਿੰਘ।

ਸੰਪਰਕ ਨੰਬਰ 94651-74124







ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 68 ਸਾਲ 6 6 ਅਗਸਤ 2015 (ਮਾਸਿਕ, ਪੰਜਾਬੀ) 30/-


*ਮੁੱਖ ਸੰਪਾਦਕ:*
*ਪ੍ਰਿੰ.ਨਸੀਬ ਸਿੰਘ ਸੇਵਕ* 9465216530

*ਸੰਪਾਦਕ:*
*ਜਸਪਾਲ ਸਿੰਘ ਕੰਵਲ,* 8968968397
*ਅਵਤਾਰ ਸਿੰਘ ਮਹਿਤਪੁਰੀ* 9316133498

*ਸਹਿ ਸੰਪਾਦਕ:*
*ਸੁਰਜਨ ਸਿੰਘ ਜੱਸਲ* (ਆਨਰੇਰੀ) 9815549523
ਬਲਜੀਤ ਸਿੰਘ ਫਿੱਡਿਆਂਵਾਲਾ (ਆਨਰੇਰੀ) 9888515261
ਫੋਟੋਗ੍ਰਾਫਰ:- *ਨੈਬ ਸਿੰਘ* 9417374619




***ਮਾਇਆ ਭੇਜਣ ਲਈ ਪਤਾ:-***

*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |


E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

ਰਚਨਾਵਾਂ ਭੇਜਣ ਲਈ ਪਤਾ ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
ਫੋਨ:- 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ*।

ਸੰਪਾਦਕੀ

# ਬੰਦ-ਬੰਦ ਕਰਟਵਾ ਕੇ, ਸ਼ਹੀਦੀ ਪਾਉਣ ਵਾਲੇ, ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ

*ਪ੍ਰਿੰ: ਨਸੀਬ ਸਿੰਘ ਸੇਵਕ*

ਸਿੱਖ ਇਤਿਹਾਸ ਵਿੱਚ ਦਰਜ ਹਰ ਪੰਨੇ ਵਿਚਲਾ ਹਰ ਲਾਲ ਸੁਰਖ ਅੱਖਰ ਆਪਣੇ ਆਪ ਵਿੱਚ ਚਸ਼ਮ-ਦੀਦ ਗਵਾਹ ਹੈ ਕਿ ਸਿੱਖ ਕੌਮ ਸ਼ਹਾਦਤਾਂ ਵਿਚੋਂ ਜਨਮੀ ਹੈ। ਜਿਉਂ ਹੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਇਸ ਦੀ ਸ਼ੁਰੂਆਤ ਹੋਈ ਉਸੀ ਸਮੇਂ ਤੋਂ ਵਿਰੋਧਤਾ ਵੀ ਸ਼ੁਰੂ ਹੋ ਗਈ ਸੀ। ਨਤੀਜੇ ਵਜੋਂ ਪੰਜਵੀਂ ਜੋਤ ਦੀ ਲਾਸਾਨੀ ਸ਼ਹਾਦਤ ਨੇ ਆਪਣੇ ਲਹੂ ਨਾਲ ਇਸ ਦਾ ਪਹਿਲਾ ਪੰਨਾ ਲਿਖਿਆ। ਫਿਰ ਕੀ ਸੀ, ਅੱਜ ਤੱਕ ਇਹ ਪ੍ਰੀਕਿਰਿਆ ਖਤਮ ਨਹੀਂ ਹੋਈ। ਅਜੇਹੀ ਅਜੀਬੋ-ਗਰੀਬ ਉਦਾਹਰਣ ਦੁਨੀਆਂ ਦੇ ਕਿਸੇ ਵੀ ਇਤਿਹਾਸ ਵਿੱਚ ਨਹੀਂ ਮਿਲ ਸਕਦੀ। ਸ਼ਹੀਦੀਆਂ ਦੀ ਇਸ ਮਹਾਨ ਅਤੇ ਅਮੁੱਕ ਲੜੀ ਦੀ ਮਾਲਾ ਦਾ ਇਕ ਮਣਕਾ ਭਾਈ ਮਨੀ ਸਿੰਘ ਜੀ ਦੇ ਨਾਂ ਨਾਲ ਵੀ ਜੁੜਿਆ ਹੋਇਆ ਹੈ ਜਿਨ੍ਹਾਂ ਨੇ ਆਪਣੇ ਬੰਦ-ਬੰਦ ਕਟਵਾ ਕੇ ਸ਼ਹੀਦੀ ਪਾਈ ਤੇ ਸਿੱਖੀ ਸਿਦਕ ਭਰੋਸਾ ਕਾਇਮ ਰੱਖਿਆ।

ਇਸ ਮਹਾਨ ਸ਼ਹੀਦ ਦੇ ਜੀਵਨ ਅਤੇ ਪਰਿਵਾਰ ਸਬੰਧੀ ਮੱਤਭੇਦ ਹੈ ਪਰ ਭਾਈ ਸੇਵਾ ਸਿੰਘ ਭੱਟ ਦੀ ਰਚਨਾ, "ਸ਼ਹੀਦ ਬਿਲਾਸ" ਕਾਫੀ ਸਾਰਥਕ ਹੈ। ਜਿਸ ਅਨੁਸਾਰ ਭਾਈ ਮਨੀ ਸਿੰਘ ਦਾ ਜਨਮ ਪਿੰਡ ਅਲੀਪੁਰ ਜ਼ਿਲਾ ਮੁਜਫਰਗੜ੍ਹ (ਪਾਕਿਸਤਾਨ) ਵਿਖੇ 10 ਮਾਰਚ, 1644 ਈ: ਨੂੰ ਹੋਇਆ। ਆਪ ਦੇ ਪਿਤਾ ਦਾ ਨਾਮ ਮਾਈ ਦਾਸ ਸੀ ਤੇ ਮਾਤਾ ਦਾ ਨਾਂ ਮਧਰੀ ਬਾਈ ਸੀ।

"ਬਾਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਨਿ" ਮੁਤਾਬਿਕ ਜੋ ਕੁਝ ਆਪ ਨੇ ਜੀਵਨ ਭਰ ਕੀਤਾ, ਉਹ ਆਪ ਜੀ ਨੂੰ ਵਿਰਸੇ ਵਿੱਚੋਂ ਹੀ ਮਿਲਿਆ ਸੀ। ਜੇਕਰ ਗੱਲ ਆਪ ਜੀ ਦੇ ਦਾਦਾ ਜੀ ਤੋਂ ਸ਼ੁਰੂ ਕਰੀਏ ਤਾਂ ਸਹਿਜੇ ਹੀ ਸਾਰੀ ਤਸਵੀਰ ਸਾਹਮਣੇ ਆ ਜਾਂਦੀ ਹੈ। ਆਪ ਦੇ ਦਾਦਾ ਭਾਈ ਬੱਲੂ ਜੀ ਬਹੁਤ ਬਹਾਦਰ ਸਨ, ਜੋ ਕਿ ਹਰ ਸਮੇਂ ਆਪਣੇ ਹੱਥ ਵਿੱਚ 12 ਸੇਰ ਵਜਨੀ ਬਰਛੀ ਰੱਖਦੇ ਸਨ। ਆਪ ਜੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੁਰਕਾਂ ਨਾਲ ਚੌਥੀ ਜੰਗ ਕਰਦੇ ਸਮੇਂ 15 ਅਪ੍ਰੈਲ 1634 ਈ: ਨੂੰ ਅੰਮ੍ਰਿਤਸਰ ਵਿਖੇ ਸ਼ਹੀਦੀ ਪਾ ਗਏ ਸਨ। ਭਾਈ ਮਨੀ ਸਿੰਘ ਦੇ ਦਾਦਾ ਜੀ 10 ਭਰਾ ਸਨ ਤੇ ਉਸ ਦੇ 12 ਪੁੱਤਰ ਸਨ ਅਤੇ 10 ਪੋਤਰੇ। ਭਾਈ ਮਾਈ ਦਾਸ, ਭਾਈ ਮਨੀਏ (ਮਨੀ ਸਿੰਘ) ਦਾ ਪਿਤਾ ਸੀ। ਭਾਈ ਮਨੀ ਸਿੰਘ ਦੇ ਖਾਨਦਾਨ ਨੂੰ ਖਾਸ ਮਾਣ ਪ੍ਰਾਪਤ ਹੈ ਕਿ ਉਸ ਦੇ ਖਾਨਦਾਨ ਦੇ ਵਿਚੋਂ ਗੁਰੂ ਕਾਲ ਸਮੇਂ 29 ਸ਼ਹੀਦ ਹੋਏ ਸਨ।

ਆਪ ਜੀ 12 ਭਰਾ ਸਨ ਜਿਨ੍ਹਾਂ ਵਿਚੋਂ ਇਕ ਅਮਰ ਚੰਦ ਛੋਟੀ ਉਮਰ ਵਿੱਚ ਹੀ ਰੱਬ ਨੂੰ ਪਿਆਰਾ ਹੋ ਗਿਆ ਸੀ ਤੇ ਬਾਕੀ 11 ਨੇ ਕੌਮ ਲਈ ਸ਼ਹੀਦੀਆਂ ਪਾਈਆਂ। ਮਾਈ ਦਾਸ ਦੇ ਸਾਰੇ 12 ਪੁੱਤਰਾਂ ਦੇ ਨਾਂ ਇਸ ਪ੍ਰਕਾਰ ਸਨ:

1. ਭਾਈ ਜੇਠਾ ਜੀ 2. ਭਾਈ ਦਿਆਲਾ ਦਾਸ 3. ਭਾਈ ਮਨੀ ਸਿੰਘ, 4. ਭਾਈ ਦਾਨ ਜੀ 5. ਭਾਈ ਮਾਨ ਜੀ 6. ਭਾਈ ਅਮਰ ਚੰਦ 7. ਭਾਈ ਰੂਪ ਜੀ 8. ਭਾਈ ਜਗਤ ਜੀ 9. ਭਾਈ ਸੋਹਣ ਚੰਦ ਜੀ 10. ਭਾਈ ਲਹਿਣਾ ਜੀ 11. ਭਾਈ ਰਾਇ ਜੀ 12. ਭਾਈ ਹਰੀ ਚੰਦ।

ਭਾਈ ਮਾਈ ਦਾਸ ਦੇ ਦੋ ਵਿਆਹ ਹੋਏ ਸਨ। ਪਹਿਲੀ ਪਤਨੀ ਦੇ 7 ਪੁੱਤਰ ਸਨ ਜਿਨ੍ਹਾਂ ਵਿਚੋਂ ਇਕ ਭਾਈ ਮਨੀ ਰਾਮ ਸੀ ਅਤੇ ਦੂਜੀ ਪਤਨੀ ਦੇ 5 ਪੁੱਤਰ ਸਨ। ਇਸ ਤਰ੍ਹਾਂ ਭਾਈ ਮਨੀ ਸਿੰਘ 12 ਭਰਾ ਸਨ।

ਭਾਈ ਮਨੀ ਸਿੰਘ ਦੇ ਪਰਿਵਾਰ ਦਾ ਸਬੰਧ ਗੁਰੂ ਘਰ ਨਾਲ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਹੀ ਜੁੜਿਆ ਹੋਇਆ ਸੀ ਕਿਉਂਕਿ ਇਨ੍ਹਾਂ ਦੇ ਦਾਦਾ ਬਲੂ ਜੀ ਗੁਰੂ ਹਰਿਗੋਬਿੰਦ ਸਾਹਿਬ ਦੀ ਫੌਜ ਦੇ ਪ੍ਰਸਿੱਧ ਜਰਨੈਲ

ਸਨ। ਆਪ ਜੀ 13 ਸਾਲ ਦੀ ਉਮਰ ਵਿੱਚ ਹੀ ਆਪਣੇ ਪਿਤਾ ਜੀ ਨਾਲ ਗੁਰੂ ਹਰਿਰਾਇ ਸਾਹਿਬ ਦੇ ਦਰਸ਼ਨਾਂ ਲਈ ਕੀਰਤਪੁਰ ਸਾਹਿਬ ਆਏ ਤਾਂ ਭਾਈ ਮਨੀ ਸਿੰਘ ਦਾ ਸੁੰਦਰ ਸਰੂਪ ਤੇ ਹੋਣਹਾਰੀ ਦੇਖ ਕੇ ਗੁਰੂ ਜੀ ਨੇ ਵਚਨ ਕੀਤੇ ਸਨ "ਮਨੀਆ ਇਹ ਗੁਨੀਆ ਹੋਵੇਗਾ ਬੀਚ ਜਗ ਸਾਰੇ।" ਦੋ ਸਾਲ ਆਪ ਜੀ ਗੁਰੂ ਜੀ ਦੀ ਸੇਵਾ ਵਿੱਚ ਹੀ ਰਹੇ ਅਤੇ 15 ਸਾਲ ਦੀ ਉਮਰ ਵਿੱਚ ਵਾਪਸ ਪਿੰਡ ਆ ਗਏ ਸੀ ਅਤੇ ਆਪ ਜੀ ਦਾ ਵਿਆਹ ਲੱਖੀ ਰਾਇ ਦੀ ਸਪੁੱਤਰੀ ਬੀਬੀ ਸੀਤੋ ਨਾਲ ਹੋਇਆ। ਭਾਈ ਲੱਖੀ ਸ਼ਾਹ ਵਣਜਾਰਾ ਇਕ ਵਪਾਰੀ ਸੀ ਤੇ ਗੁਰੂ ਜੀ ਦੇ ਸੇਵਕ ਸਨ। ਇਹਨਾ ਨੇ ਹੀ ਗੁਰੂ ਤੇਗ ਬਹਾਦਰ ਜੀ ਦੇ ਧੜ ਦਾ ਸੰਸਕਾਰ ਆਪਣੇ ਘਰ ਨੂੰ ਅੱਗ ਲਾ ਕੇ ਕੀਤਾ ਸੀ। ਇਥੇ ਹੀ ਅੱਜ ਕੱਲ੍ਹ ਗੁਰੂ ਦੁਆਰਾ ਰਕਾਬ ਗੰਜ ਸਾਹਿਬ ਨਵੀਂ ਦਿੱਲੀ ਵਿਖੇ ਹੈ। ਵਿਆਹ ਪਿਛੋ ਫਿਰ ਗੁਰੂ ਗੁਰੂ ਹਰਿ ਰਾਇ ਸਾਹਿਬ ਦੇ ਚਰਨਾਂ ਵਿੱਚ ਆ ਗਏ ਸਨ ਤੇ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਉਪਰੰਤ ਆਪ ਆਪਣੇ ਪਰਿਵਾਰ ਸਮੇ ਤ ਗੁਰੂ ਹਰਿ ਕਿਸ਼ਨ ਜੀ ਨਾਲ ਦਿੱਲੀ ਚਲੇ ਗਏ ਸਨ ਤੇ ਉਨ੍ਹਾਂ ਦੇ ਜੋਤੀ ਜੋਤ ਸਮਾਉਣ (30 ਮਾਰਚ 1664 ਈ:) ਉਪਰੰਤ ਬਾਬੇ ਬਕਾਲੇ ਗੁਰੂ ਤੇਗ਼ ਬਹਾਦਰ ਜੀ ਪਾਸ ਆ ਗਏ ਸਨ। ਕਾਫੀ ਸਮਾਂ ਗੁਰੂ ਦੀ ਸ਼ਰਨ ਵਿੱਚ ਠਹਿਰਨ ਮਗਰੋਂ ਵਾਪਸ ਪਿੰਡ ਆ ਗਏ ਸਨ।

ਸੰਨ 1672 ਈ: ਦੀ ਵਿਸਾਖੀ ਮੌਕੇ ਆਪ ਜੀ ਅਨੰਦਪੁਰ ਸਾਹਿਬ ਆ ਗਏ ਤੇ ਉਦੋਂ ਤੱਕ ਨੌਵੇਂ ਗੁਰੂ ਤੇਗ ਬਹਾਦਰ ਜੀ ਵੀ ਪੂਰਬ ਦੇ ਇਲਾਕੇ ਵਿੱਚ ਧਰਮ ਪ੍ਰਚਾਰ ਕਰਕੇ ਵਾਪਸ ਆ ਗਏ ਸਨ। ਇਸੀ ਸਮੇਂ ਦੌਰਾਨ ਆਪ ਜੀ ਨੇ ਗੁਰਬਾਣੀ ਦੀਆਂ ਪੋਥੀਆਂ ਦੇ ਉਤਾਰੇ ਕਰਨ ਤੇ ਕਰਵਾਉਣ ਦੀ ਉੱਤਮ ਸੇਵਾ ਸੰਭਾਲੀ । ਜਦੋਂ ਗੁਰੂ ਤੇਗ ਬਹਾਦਰ ਜੀ ਸ਼ਹੀਦੀ ਲਈ ਦਿੱਲੀ ਗਏ ਸੀ ਆਪ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਲਈ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੀ ਰਹਿਣ ਦਿੱਤਾ। ਭਾਈ ਜੇਠਾ ਜੀ ਵੀ ਅਨੰਦਪੁਰ ਹੀ ਠਹਿਰੇ ਸਨ ਤੇ ਭਾਈ ਮਤੀਦਾਸ, ਸਤੀਦਾਸ ਤੇ ਦਿਆਲ ਜੀ ਗੁਰੂ ਜੀ ਨਾਲ ਦਿੱਲੀ ਚਲੇ ਗਏ ਸਨ ਅਤੇ ਗੁਰੂ ਜੀ ਨਾਲ ਹੀ ਸ਼ਹੀਦੀ ਪ੍ਰਾਪਤ ਕੀਤੀ। ਗੁਰੂ ਗੋਬਿੰਦ ਸਿੰਘ ਜੀ ਪਾਸ ਰਹਿ ਕੇ ਆਪ ਪੜ੍ਹਨ ਪੜ੍ਹਾਉਣ ਤੇ ਲਿਖਣ, ਲਿਖਾਉਣ ਵਾਲੇ ਮਹਾਨ ਵਿਦਵਾਨ ਬਣ ਗਏ ਸਨ।

ਸੰਨ 1685 ਈ: ਜਦੋਂ ਰਾਜਾ ਮੇਦਨੀ ਪ੍ਰਕਾਸ਼ ਨੇ ਗੁਰੂ ਜੀ ਨੂੰ ਨਾਨਕ ਰਿਆਸਤ ਵਿਖੇ ਸਦਿਆ ਸੀ ਤਾਂ ਭਾਈ ਮਨੀ ਸਿੰਘ ਵੀ ਗੁਰੂ ਜੀ ਨਾਲ ਹੀ ਗਏ ਸਨ। ਆਪ ਨੇ 1688 ਈ: ਵਿੱਚ ਭੰਗਾਣੀ ਦੇ ਯੁੱਧ ਵਿੱਚ ਆਪਣੀ ਸੂਰਮਗਤੀ ਦੇ ਜੌਹਰ ਵਿਖਾਏ ਸਨ। ਇਸੇ ਜੰਗ ਵਿੱਚ ਆਪ ਜੀ ਦਾ ਭਰਾ ਹਠੀ ਚੰਦ ਵੀ ਸ਼ਹੀਦੀ ਪਾ ਗਿਆ ਸੀ। 1688 ਈ: ਨਦੌਣ ਦੀ ਜੰਗ ਵਿੱਚ ਵੀ ਆਪ ਨੇ ਮੋਹਰੀ ਰੋਲ ਅਦਾ ਕੀਤਾ। ਆਪ ਜੀ ਦੀ ਬਹਾਦਰੀ ਤੇ ਸਿਦਕ ਤੋਂ ਖੁਸ਼ ਹੋ ਕੇ ਗੁਰੂ ਜੀ ਨੇ ਆਪ ਨੂੰ ਦੀਵਾਨ (ਪ੍ਰਧਾਨ ਮੰਤਰੀ) ਦੀ ਉਪਾਧੀ ਦਿੱਤੀ ਸੀ।

30 ਮਾਰਚ, 1699 ਵਿਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਦੀ ਮਹਾਨ ਧਰਤੀ ਤੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ ਉਸੇ ਦਿਨ ਆਪ ਜੀ ਵੀ ਅੰਮ੍ਰਿਤ ਪਾਨ ਕਰਕੇ 'ਮਨੀਏ' ਤੋਂ ਮਨੀ ਸਿੰਘ ਬਣ ਗਏ ਸਨ। ਆਪ ਜੀ ਦੇ ਪੰਜ ਪੁੱਤਰ ਤੇ ਤਿੰਨ ਭਰਾਵਾਂ ਨੇ ਵੀ ਆਪ ਜੀ ਦੇ ਨਾਲ ਅੰਮ੍ਰਿਤ ਪਾਨ ਕੀਤਾ ਸੀ।

ਭਾਈ ਮਨੀ ਸਿੰਘ ਦੇ 10 ਪੁੱਤਰ ਸਨ 1. ਚਿੱਤਰ ਸਿੰਘ 2. ਬਚਿੱਤਰ ਸਿੰਘ 3. ਉਦੈ ਸਿੰਘ 4. ਅਨਿਕ ਸਿੰਘ 5. ਅਜਬ ਸਿੰਘ 6. ਅਜਾਇਬ ਸਿੰਘ 7. ਗੁਰਬਖਸ਼ ਸਿੰਘ 8. ਭਗਵਾਨ ਸਿੰਘ 9. ਬਲਰਾਮ ਸਿੰਘ 10. ਦੇਸ ਸਿੰਘ

ਭਾਈ ਸਾਹਿਬ ਅਨੰਦਪੁਰ ਸਾਹਿਬ ਵਿਖੇ ਸੰਗਤਾਂ ਨੂੰ ਹਰ ਰੋਜ਼ ਗੁਰਬਾਣੀ ਦੀ ਕਥਾ ਸੁਣਾਉਂਦੇ ਸਨ।ਆਪ ਜੀ ਇਕ ਮਹਾਨ ਯੋਧਾ ਹੋਣ ਦੇ ਨਾਲ-ਨਾਲ ਉੱਚ ਕੋਟੀ ਦੇ ਵਿਦਵਾਨ ਤੇ ਕਥਾ ਵਾਚਕ ਵੀ ਸਨ।

ਅੰਮ੍ਰਿਤਸਰ ਸਾਹਿਬ ਦੇ ਸਿੱਖਾਂ ਵਲੋਂ ਬੇਨਤੀ ਕਰਨ ਉਪਰੰਤ ਗੁਰੂ ਜੀ ਨੇ ਭਾਈ ਮਨੀ ਸਿੰਘ ਨੂੰ ਦਰਬਾਰ ਸਾਹਿਬ ਦਾ ਮੁੱਖ ਗ੍ਰੰਥੀ ਥਾਪਿਆ ਤੇ ਉਨ੍ਹਾਂ ਦੇ ਨਾਲ ਪੰਜ ਹੋਰ ਸਿੰਘ ਵੀ ਭੇਜੇ। ਅੰਮ੍ਰਿਤਸਰ ਪਹੁੰਚਾ ਕੇ ਆਪ ਜੀ ਨੇ ਸੋਢੀਆਂ (ਮਸੰਦਾਂ) ਦੀ ਚਲਾਈ ਪ੍ਰਥਾ ਨੂੰ ਬੰਦ ਕਰਕੇ ਗੁਰੂ ਮਰਿਆਦਾ ਸ਼ੁਰੂ ਕੀਤੀ। ਅੰਮ੍ਰਿਤ ਪ੍ਰਚਾਰ ਦੀ ਲਹਿਰ ਚਲਾ ਕੇ ਸਿੱਖੀ ਵਿੱਚ ਭਰਪੂਰ ਵਾਧਾ ਕੀਤਾ। ਸ੍ਰੀ ਅਨੰਦ ਸਾਹਿਬ ਦੀ ਪਹਿਲੀ ਜੰਗ ਸਮੇਂ ਜਦੋਂ ਪਹਾੜੀ ਰਾਜਿਆਂ ਨੇ ਹਾਥੀ ਨੂੰ ਸ਼ਰਾਬ ਪਿਲਾ ਕੇ ਕਿਲੇ ਦਾ ਦਰਵਾਜ਼ਾ ਤੋੜਨ ਲਈ ਭੇਜਿਆ ਸੀ ਤਾਂ ਉਸ ਹਾਥੀ

ਦਾ ਮੁਕਾਬਲਾ ਭਾਈ ਮਨੀ ਸਿੰਘ ਦੇ ਸਪੁੱਤਰ ਭਾਈ ਬਚਿੱਤਰ ਸਿੰਘ ਤੇ ਭਾਈ ਉਦੈ ਸਿੰਘ ਸਿੰਘ ਨੇ ਹੀ ਕੀਤਾ ਸੀ। ਗੁਰੂ ਗੋਬਿੰਦ ਸਿੰਘ ਜੀ ਇਨ੍ਹਾਂ ਦੀ ਸੂਰਮਗਤੀ ਵੇਖ ਕੇ ਅਤੀ ਪ੍ਰਸੰਨ ਹੋਏ ਸਨ। ਇਸੇ ਤਰ੍ਹਾਂ ਭਾਈ ਸਾਹਿਬ ਦੇ ਪੂਰਵਜਾਂ, ਭਰਾਵਾਂ ਨੇ ਵੀ ਗੁਰੂ ਜੀ ਵਲੋਂ ਚਲਾਈ ਜਾ ਰਹੀ ਸਿੱਖੀ ਲਹਿਰ ਵਿੱਚ ਵੱਧ ਚੜ੍ਹ ਕੇ ਹਿੱਸਾ ਪਾਇਆ ਸੀ। ਸੋ ਇਸ ਪਰਿਵਾਰ ਦੀਆਂ ਇਨ੍ਹਾਂ ਮਹਾਨ ਸੇਵਾਵਾਂ ਨੂੰ ਦੇਖਦੇ ਹੋਏ ਗੁਰੂ ਜੀ ਨੇ 2 ਅਕਤੂਬਰ 1703 ਈ: ਵਿੱਚ ਹੇਠ ਲਿਖਿਆ ਹੁਕਮਨਾਮਾ ਬਖਸ਼ਿਆ:

ੴ ਸਤਿਗੁਰ ਪ੍ਰਸਾਦਿ॥

ਸ੍ਰੀ ਸਤਿਗੁਰੂ ਜੀ ਦੀ ਆਗਿਆ ਹੈ॥ ਭਾਈ ਬਚਿੱਤਰ ਸਿੰਘ ਜੀ, ਭਾਈ ਉਦੈ ਸਿੰਘ ਜੀ, ਭਾਈ ਅਨਿਕ ਸਿੰਘ ਜੀ, ਭਾਈ ਅਜਬ ਸਿੰਘ ਜੀ, ਭਾਈ ਅਜਾਇਬ ਸਿੰਘ ਜੀ, ਨਾਇਕ ਮਾਈ ਦਾਸ ਵੇਇ ਮਨੀ ਸਿੰਘ ਨੂੰ ਵਾਹਿਗੁਰੂ ਸ਼ਰਨ ਰਖੇਗਾ। ਤੁਸੀਂ ਮੇਰੇ ਫਰਜੰਦਹ ਖਾਨੇ ਜਾਂਦੇ ਹੋ। ਤੁਸਾਂ ਉਪਰ ਮੇਰੀ ਖੁਸ਼ੀ ਹੈ। ਸਭ ਵਰਤਾਰੇ ਕੇ ਤੁਸੀਂ ਮਹਿਰਮ ਹੋ। ਹੋਰ ਕੌਡੀ ਦਮੜੀ, ਪੈਸਾ, ਧੇਲਾ ਰੁਪੈਯਾ ਰਛਿਆ ਦਾ ਅਸਾਂ ਨੂੰ ਦੇਵੇਗਾ। ਇਹ ਮੇ ਰੇ ਫਰਜੰਦ ਹੈਨਿ। ਸਿੱਖਾਂ ਪੁੱਤਾਂ ਦਾ ਵੇਲਾ ਹੈ। ਜੋ ਲੋਚ ਕੇ ਸੇ ਵਾ ਕਰੋਗੇ ਤੁਹਾਡੀ ਸੇਵਾ ਥਾਇ ਪਵੇਗੀ। ਤੁਸਾਂ ਉਪਰ ਵਾਹਿਗੁਰੂ ਰਖਿਆ ਕਰੇਗਾ। (ਸੰਮਤ 1760 ਮਿਤੀ ਕਤਕ I)

ਜਦੋਂ 20-21 ਦਸੰਬਰ, 1704 ਦੀ ਰਾਤ ਨੂੰ ਗੁਰੂ ਜੀ ਨੇ ਸਿੱਖਾਂ ਸਮੇਤ ਅਨੰਦਪੁਰ ਦਾ ਕਿਲਾ ਛਡਿਆ ਤਾਂ ਭਾਈ ਮਨੀ ਸਿੰਘ ਗੁਰੂ ਜੀ ਦੇ ਮਹਿਲਾਂ (ਪਤਨੀਆਂ) ਨੂੰ ਦਿੱਲੀ ਪੁਚਾਉਣ ਵਿੱਚ ਕਾਮਯਾਬ ਹੋ ਗਏ ਸਨ। ਜਦੋਂ ਮੁਕਤਸਰ ਦੀ ਜੰਗ ਖਤਮ ਹੋਈ ਤੇ ਗੁਰੂ ਜੀ ਸਾਬੋ ਕੀ ਤਲਵੰਡੀ ਪੁਜੇ ਤਾਂ ਭਾਈ ਮਨੀ ਸਿੰਘ ਗੁਰੂ ਕੇ ਮਹਿਲਾਂ ਅਤੇ ਸਿੱਖ ਸੰਗਤਾਂ ਨੂੰ ਨਾਲ ਲੈ ਕੇ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਹੋਏ। ਤਲਵੰਡੀ ਸਾਬੋ ਵਿਖੇ ਹੀ ਗੁਰੂ ਜੀ ਨੇ ਭਾਈ ਮਨੀ ਸਿੰਘ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਲਿਖਵਾਈ ਤੇ ਨੌਵੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵੀ ਸ਼ਾਮਿਲ ਕੀਤੀ ਗਈ। ਇਸ ਨੂੰ ਦਸਮ ਬੀੜ ਕਿਹਾ ਜਾਂਦਾ ਹੈ। ਇਸੇ ਬੀੜ ਨੂੰ ਨਾਂਦੇੜ ਵਿਖੇ ਗੁਰੂ ਗੱਦੀ ਪ੍ਰਦਾਨ ਹੋਈ। ਤਲਵੰਡੀ ਸਾਬੋ ਵਿਖੇ ਹੀ ਬਾਬਾ ਦੀਪ ਸਿੰਘ ਜੀ ਦੀ ਸਰਪ੍ਰਸਤੀ ਹੇਠ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕਰਵਾਏ ਗਏ ਸਨ ਅਤੇ ਗੁਰਮਤਿ ਟਕਸਾਲਾਂ ਅਰੰਭ ਕੀਤੀਆਂ ਗਈਆਂ ਸਨ। ਜਦੋਂ ਗੁਰੂ ਜੀ ਨਾਂਦੇੜ ਵਿਖੇ ਗਏ ਤਾਂ ਗੁਰੂ ਜੀ ਨੇ ਮਾਤਾ ਸਾਹਿਬ ਕੌਰ ਨੂੰ ਦਿਲੀ ਪਹੁੰਚਾਉਣ ਦੀ ਸੇਵਾ ਭਾਈ ਮਨੀ ਸਿੰਘ ਨੂੰ ਸੌਂਪੀ ਸੀ। ਮਾਤਾ ਸੁੰਦਰ ਕੌਰ ਜੀ ਦੇ ਹੁਕਮ 'ਤੇ ਆਪ ਜੀ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਸੰਭਾਲ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਚਲੇ ਗਏ। ਉਥੇ ਸਿੱਖਾਂ ਦਾ ਆਪਸੀ ਝਗੜਾ ਹੋ ਗਿਆ ਸੀ ਜੋ ਭਾਈ ਸਾਹਿਬ ਨੇ ਆਪਣੀ ਸੂਝ-ਬੂਝ ਨਾਲ ਖਤਮ ਕਰਵਾਇਆ।

ਭਾਈ ਮਨੀ ਸਿੰਘ ਜੀ ਇਹ ਬਹੁ ਪੱਖੀ ਮਹਾਨ ਸ਼ਖਸ਼ੀਅਤ ਦੇ ਮਾਲਕ ਸਨ। ਜਿੰਦਗੀ ਦੇ 51 ਸਾਲ, ਚਾਰ ਗੁਰੂ ਸਾਹਿਬਾਨ ਦੇ ਸਮੇਂ ਦੌਰਾਨ, ਸੇਵਾ ਵਿੱਚ ਤੱਤਪਰ ਰਹੇ ਸਨ। ਸੰਨ 1700 ਈ: ਤੋਂ ਆਪ ਜੀ ਦਰਬਾਰ ਸਾਹਿਬ ਦੇ ਮੁੱਖੀ ਦੀ ਸੇਵਾ ਨਿਭਾਈ। ਦਰਬਾਰ ਸਾਹਿਬ ਦੇ ਪਹਿਲੇ ਮੁਖੀ ਬਾਬਾ ਬੁੱਢਾ ਜੀ ਸਨ ਤੇ ਪਿਛੋਂ ਭਾਈ ਗੁਰਦਾਸ ਜੀ ਉਪਰੰਤ ਆਪ ਜੀ ਨੂੰ ਇਹ ਮਹਾਨ ਸੇਵਾ ਕਰਨ ਦਾ ਮੌਕਾ ਮਿਲਿਆ, ਆਪ ਜੀ ਨੇ ਇਹ ਸੇਵਾ ਬਹੁਤ ਹੀ ਸੁਹਿਰਦਤਾ ਨਾਲ ਨਿਭਾਈ। 1710 ਈ: ਤੋਂ ਖਾਲਸੇ ਉੱਤੇ ਜ਼ੁਲਮ ਦਾ ਦੌਰ ਸ਼ੁਰੂ ਹੋ ਗਿਆ ਸੀ। ਜੋ ਕਿ 1733 ਈ: ਤੱਕ ਜਾਰੀ ਰਿਹਾ। ਆਖਰਕਾਰ ਲਾਹੌਰ ਦੇ ਸੂਬੇਦਾਰ ਨੇ ਦਿੱਲੀ ਦੀ ਹਕੂਮਤ ਪਾਸੋਂ ਆਗਿਆ ਲੈ ਕੇ ਸਿੱਖਾਂ ਨਾਲ ਸੁਲਾਹ ਕਰ ਲਈ ਤੇ 1733 ਈ: ਨੂੰ ਸਿੰਘਾਂ ਨੂੰ ਨਵਾਬੀ ਭੇਂਟ ਕੀਤੀ ਅਤੇ ਕੁਝ ਇਲਾਕੇ ਵੀ ਜਗੀਰ ਵਜੋਂ ਦਿੱਤੇ। ਹੁਣ ਸਿੱਖ ਬਿਨ੍ਹਾਂ ਕਿਸੇ ਡਰ ਭਉ ਦੇ ਦਰਬਾਰ ਸਾਹਿਬ ਆਉਣ ਲੱਗ ਪਏ ਸਨ। ਸਰਕਾਰ ਨੇ ਸਿੱਖਾਂ ਨੂੰ ਨਵਾਬੀ ਸੰਘਰਸ਼ ਦਾ ਰਾਹ ਤਿਆਗਣ ਦੇ ਵਿਚਾਰ ਨਾਲ ਦਿੱਤੀ ਸੀ ਪਰ ਇਸ ਦੇ ਉਲਟ ਸਿੱਖ ਆਪਣੀ ਤਾਕਤ ਹੋਰ ਮਜ਼ਬੂਤ ਕਰਨ ਲੱਗ ਗਏ ਸਨ ਅਤੇ ਦੋ ਸਾਲ ਵਿੱਚ ਸਿੰਘਾਂ ਨੇ ਆਪਣੀ ਤਾਕਤ ਨੂੰ ਹਰ ਪਖੋਂ ਜਥੇਬੰਦ ਕਰ ਲਿਆ ਸੀ। 1735 ਈ: ਵਿੱਚ ਹਕੂਮਤ ਫੇਰ ਬਿਗੜ ਗਈ ਤੇ ਭੇਂਟ ਕੀਤੇ ਹੋਏ ਇਲਾਕੇ ਵਾਪਸ ਲੈ ਲਏ ਸਨ। ਸਿੰਘਾਂ ਤੇ ਜ਼ੁਲਮ ਦੀ ਹਨੇਰੀ ਮੁੜ ਝੁਲਣ ਲੱਗ ਪਈ ਸੀ।

ਇਨ੍ਹਾਂ ਸਾਰੇ ਖਤਰਿਆਂ ਦੇ ਬਾਵਜੂਦ ਭਈ ਮਨੀ ਸਿੰਘ ਨੂੰ ਧੀਰਜ ਦਿੰਦੇ ਰਹੇ। ਉਨ੍ਹਾਂ ਨੇ ਸਰਬਤ ਖਾਲਸਾ ਸੱਦਣ ਦੇ ਖਿਆਲ ਨਾਲ ਦੀਵਾਲੀ ਦੇ ਮੌਕੇ ਇਕ ਧਾਰਮਿਕ ਇਕੱਠ

ਕਰਨ ਦੀ ਆਗਿਆ ਲੈਣ ਲਈ ਆਪ ਲਾਹੌਰ ਗਏ। ਭਾਈ ਸੁਬੇਗ ਸਿੰਘ, ਭਾਈ ਸੂਰਤ ਸਿੰਘ ਜਿਹੜੇ ਕਿ ਲਾਹੌਰ ਦੇ ਹੀ ਨਿਵਾਸੀ ਸਨ ਨੇ ਦੀਪਮਾਲਾ ਦਾ ਮੇਲਾ ਕਰਨ ਲਈ ਸੂਬੇਦਾਰ ਜ਼ਕਰੀਆ ਖਾਨ ਨਾਲ ਗੱਲ ਤੋਰੀ। ਭਾਈ ਮਨੀ ਸਿੰਘ ਜੀ ਦੀ ਕਾਜ਼ੀ ਅਬਦੁਲ ਰਜ਼ਾਕ ਨਾਲ ਚੰਗੀ ਗੱਲਬਾਤ ਸੀ। ਉਸ ਦੀ ਮਦਦ ਨਾਲ ਅੰਮ੍ਰਿਤਸਰ ਵਿਖੇ ਮੇਲਾ ਲਗਾਉਣ ਦੀ ਆਗਿਆ ਲੈ ਲਈ ਸੀ ਅਤੇ ਬਦਲੇ ਵਿੱਚ ਟੈਕਸ ਵਜੋਂ 10,000/- ਰੁਪਏ ਵੀ ਦੇਣੇ ਮੁਕਰਰ ਕੀਤੇ ਸਨ। ਅੰਮ੍ਰਿਤਸਰ ਵਾਪਸ ਆ ਕੇ ਦੂਰ ਦੁਰਾਡੇ ਦੀਆਂ ਸੰਗਤਾਂ ਨੂੰ ਚਿੱਠੀਆਂ ਰਾਹੀਂ ਸੱਦੇ ਦੇ ਦਿੱਤੇ ਗਏ।

ਇਸ ਸਭ ਕੁਝ ਕੇ ਬਾਵਜੂਦ ਲਾਹੌਰ ਦਾ ਗਵਰਨਰ ਜ਼ਕਰੀਆ ਖਾਨ ਤਾਂ ਕੁਝ ਹੋਰ ਹੀ ਸੋਚੀਂ ਬੈਠਾ ਸੀ। ਇਸ ਭਾਰੀ ਇਕੱਠ ਰਾਹੀ ਸਿੱਖਾਂ ਦੀ ਸ਼ਕਤੀ ਖਤਮ ਕਰ ਦੇਣੀ ਚਾਹੁੰਦਾ ਸੀ। ਇਸ ਕੰਮ ਲਈ ਉਸ ਨੇ ਆਪਣੇ ਦੀਵਾਨ ਲੱਖ ਪੱਤ ਰਾਏ ਦੀ ਡਿਊਟੀ ਲਾ ਦਿੱਤੀ। ਇਸ ਕੋਝੀ ਚਾਲ ਦਾ ਭਾਈ ਮਨੀ ਸਿੰਘ ਨੂੰ ਪਤਾ ਚੱਲ ਗਿਆ। ਇਸ ਲਈ ਉਨ੍ਹਾਂ ਨੇ ਇਕੱਠ ਨਾ ਕਰਨ ਦੇ ਸੱਦੇ ਮੁੜ ਭੇਜ ਦਿੱਤੇ। ਕੋਈ ਖਾਸ ਇਕੱਠ ਨਾ ਹੋਇਆ ਤੇ ਚੜ੍ਹਾਵਾਂ ਵੀ ਨਾ ਹੋ ਸਕਿਆ। ਇਸ ਲਈ ਭਾਈ ਸਾਹਿਬ ਨੇ ਟੈਕਸ ਨਾ ਭੇਜਿਆ। ਜਦੋਂ ਭਾਈ ਸਾਹਿਬ ਤੋਂ ਟੈਕਸ ਦੀ ਮੰਗ ਕੀਤੀ ਤਾਂ ਉਨ੍ਹਾਂ ਸਾਫ ਮਨ੍ਹਾ ਕਰ ਦਿੱਤਾ ਕਿ ਤੁਸੀਂ ਆਪਣੇ ਵਾਅਦੇ 'ਤੇ ਖਰੇ ਨਹੀਂ ਉਤਰੇ ਤੇ ਖਾਲਸੇ ਨੂੰ ਖਤਮ ਕਰਨ ਦੀ ਸਕੀਮ ਬਣਾਈ ਸੀ ਜਿਸ ਦਾ ਪਤਾ ਚਲ ਗਿਆ ਸੀ। ਸੋ ਅਸੀਂ ਇਕੱਠ ਕੀਤਾ ਹੀ ਨਹੀਂ ਫਿਰ ਪੈਸੇ ਕਿਸ ਗੱਲ ਦੇ ? ਇਸੀ ਬਹਾਨੇ ਨਾਲ ਭਾਈ ਸਾਹਿਬ ਨੂੰ ਗ੍ਰਿਫਤਾਰ ਕਰ ਲਿਆ। ਹੋਰ ਸਿੰਘਾਂ ਨੂੰ ਨਾਲ ਹੀ ਗ੍ਰਿਫਤਾਰ ਕਰਕੇ ਲਾਹੌਰ ਲਿਆਂਦਾ ਗਿਆ। ਗੁਰੂ ਜੀ ਦੇ ਪਿਆਰੇ ਸਿੱਖ ਵੀ ਭਾਈ ਮਨੀ ਸਿੰਘ ਨਾਲ ਜੇਲ ਅੰਦਰ ਚੜ੍ਹਦੀ ਕਲਾ ਵਿੱਚ ਰਹੇ। ਲਾਹੌਰ ਦੇ ਸੂਬੇ ਨੇ ਭਾਈ ਮਨੀ ਸਿੰਘ ਦੇ ਨਾਲ ਹੀ ਭਾਈ ਗੁਲਜ਼ਾਰ ਸਿੰਘ, ਭਾਈ ਭੂਪਤਿ ਸਿੰਘ, ਭਾਈ ਚੈਨ ਸਿੰਘ, ਭਾਈ ਕੀਰਤ ਸਿੰਘ, ਭਾਈ ਆਲਮ ਸਿੰਘ, ਭਾਈ ਅਉਲਿਆ ਸਿੰਘ, ਭਾਈ ਸੰਗਤ ਸਿੰਘ ਤੇ ਭਾਈ ਕਾਨ੍ਹ ਸਿੰਘ ਆਦਿ ਮੁਖੀ ਸਿੰਘਾਂ ਨੂੰ ਬਹੁਤ ਤਸੀਹੇ ਦਿੱਤੇ ਗਏ। ਮੁਸਲਮਾਨ ਬਨਣ ਲਈ ਲਾਲਚ ਦਿੱਤੇ ਗਏ। ਪਰ ਗੁਰੂ ਦੇ ਲਾਡਲੇ ਚੜ੍ਹਦੀ ਕਲਾ ਵਿੱਚ ਰਹੇ ਤੇ ਸਾਰਿਆਂ ਨੇ ਹੀ ਸੂਬੇ ਦਾ ਹਰ ਹੁਕਮ ਮੰਨਣ ਤੋਂ ਸਾਫ ਇਨਕਾਰ ਕਰ ਦਿੱਤਾ। ਆਖਰ ਸਭ ਤੋਂ ਪਹਿਲਾਂ ਮਹਾਨ ਸੂਰਬੀਰ ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟ ਕੇ ਸ਼ਹੀਦ ਕੀਤਾ ਗਿਆ ਤੇ ਪਿਛੋਂ ਭਾਈ ਗੁਲਜ਼ਾਰ ਸਿੰਘ, ਭਾਈ ਭੂਪਤਿ ਸਿੰਘ ਤੇ ਹੋਰ ਸਿੰਘਾਂ ਨੂੰ ਚਰਖੜੀਆਂ ਤੇ ਚਾੜਿਆ ਗਿਆ। ਇਸ ਮਹਾਨ ਸ਼ਹਾਦਤ ਦੇ ਮੌਕੇ ਦਸੰਬਰ 1735 ਈ: ਵਿੱਚ ਭਾਈ ਸਾਹਿਬ ਦੀ ਉਮਰ 91 ਸਾਲਾਂ ਦੀ ਸੀ। ਉਨ੍ਹਾਂ ਨੇ ਸਿੱਖੀ ਨੂੰ ਕੇਸਾਂ ਸੁਆਸਾਂ ਨਾਲ ਨਿਭਾਇਆਂ। ਇਥੇ ਹੀ ਬੱਸ ਨਹੀਂ ਇਸ ਤੋਂ ਬਾਅਦ ਉਨ੍ਹਾਂ ਦੀ ਸੰਤਾਨ ਤੇ ਪਰਿਵਾਰ ਦੇ ਹੋਰ ਸਿੰਘਾਂ ਨੇ ਪਹਿਲੀ ਕਤਾਰ ਵਿੱਚ ਖੜ੍ਹ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਭਾਈ ਮਨੀ ਸਿੰਘ ਦੀ ਸ਼ਹੀਦੀ ਤੋਂ ਤੁਰੰਤ ਬਾਅਦ ਉਨ੍ਹਾਂ ਦੇ ਭਤੀਜੇ ਭਾਈ ਅਘੜ ਸਿੰਘ ਤੇ ਭਾਈ ਧਰਾਜ ਸਿੰਘ ਨੇ ਫਤਵੇ ਜਾਰੀ ਕਰਨ ਵਾਲੇ ਕਾਜ਼ੀ ਦਾ ਸਿਰ ਸ਼ਰੇਆਮ ਕਤਲ ਕਰ ਦਿਤਾ ਤੇ ਸ਼ਹੀਦੀਆਂ ਦਾ ਬਦਲਾ ਲੈ ਲਿਆ।

ਇਸ ਤਰ੍ਹਾਂ ਅਸੀਂ ਵੇਖਿਆ ਹੈ ਕਿ ਕਿਸ ਤਰ੍ਹਾਂ ਭਾਈ ਮਨੀ ਸਿੰਘ ਨੇ ਆਪ ਹੱਸ ਕੇ ਸ਼ਹੀਦੀ ਦਿੱਤੀ ਅਤੇ ਹੋਰ ਬਹੁਤ ਸਾਰੇ ਸਬੰਧੀਆਂ ਨੇ ਵੀ ਸ਼ਹੀਦੀਆਂ ਪਾਈਆਂ ਅਤੇ ਸਿੱਖੀ ਕੇਸਾਂ ਨਾਲ ਨਿਭਾ ਗਏ ਪਰ ਸਾਡੀ ਅੱਜ ਦੀ ਨੌਜਵਾਨ ਪੀੜ੍ਹੀ ਨੂੰ ਇਨ੍ਹਾਂ ਮਹਾਨ ਕੁਰਬਾਨੀਆਂ ਦਾ ਚਿਤ-ਚੇਤਾ ਵੀ ਨਹੀਂ ਹੈ। ਉਹ ਆਪਣੀ ਐਸ਼-ਪ੍ਰਸਤੀ ਅਤੇ ਫੈਸ਼ਨ ਦੇ ਜਾਲ ਵਿੱਚ ਫਸੇ ਹੋਏ ਹਨ ਅਤੇ ਸਿੱਖੀ ਨੂੰ ਤਿਲਾਂਜਲੀ ਦਿੰਦੇ ਜਾ ਰਹੇ ਹਨ। ਨੌਜਵਾਨ ਪੀੜ੍ਹੀ ਇਹ ਨਹੀਂ ਸੋਚਦੀ ਕਿ ਜੋ ਅਸੀਂ ਅੱਜ ਸ਼ਾਨ ਨਾਲ ਘੁੰਮ ਰਹੇ ਹਾਂ ਤਾਂ ਇਹ ਸਭ ਕੁਝ ਸਾਡੇ ਗੁਰੂਆਂ ਤੇ ਸ਼ਹੀਦਾਂ ਦੀ ਬਦੌਲਤ ਹੀ ਹੋ ਸਕਿਆ ਹੈ। ਸੋ ਲੋੜ ਹੈ ਆਪਣੇ ਵਿਰਸੇ ਨੂੰ ਸੰਭਾਲਣ ਦੀ ਅਤੇ ਗੁਰੂ ਦੀ ਸਿਖਿਆ ਮੁਤਾਬਿਕ ਤੁਰਨ ਦੀ। ਖਾਸ ਕਰਕੇ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ। ਭਾਈ ਦਿੱਤ ਸਿੰਘ ਪੱਤ੍ਰਿਕਾ (ਪੰਜਾਬੀ/ਮਹੀਨਾ ਵਾਰ) ਵਲੋਂ ਚਲਾਈ ਮੁਹਿੰਮ ਵਿੱਚ ਵੱਧ ਚੜ੍ਹ ਕੇ ਹਿੱਸਾ ਪਾਉਣ ਦੀ ਅਤੀ ਲੋੜ ਹੈ ਤਾਂ ਕਿ ਭੱਟਕੇ ਹੋਏ ਨੌਜਵਾਨ ਆਪਣੇ ਅਸਲ ਸਰੂਪ ਵਿੱਚ ਆ ਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨ।

----0----

94652-16530

ਕਿਸ਼ਤ ਨੰ: 5
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹਾ ਪ੍ਰਾਪਤ ਕਰਨਗੇ।*

*ਮੁੱਖ ਸੰਪਾਦਕ*

ਅਜ ਕਲ ਦੇ ਘੁਮੰਡੀ ਆਦਮੀ ਭਾਵੇਂ ਇੱਲ ਦਾ ਨਾਉਂ ਕੋਕੋ ਭੀ ਨਾ ਜਾਨਦੇ ਹੋਣ ਅਰ ਹਜ਼ਾਰਾਂ ਚੂਹੇ ਖਾ ਕੇ ਬਿੱਲੀ ਹਜ ਨੂੰ ਚਲੀ ਵਾਲੀ ਕਹਾਣੀ ਦੇ ਤੁਲ ਹੋਣ, ਪ੍ਰੰਤੂ ਆਪਣੇ ਆਪ ਨੂੰ ਲੋਕਾਂ ਵਿੱਚ ਵਡੇ ਬਗਲੇ ਭਗਤ ਕਰਕੇ ਪਰਗਟ ਕਰਦੇ ਹਨ ਅਰ ਆਖਦੇ ਹਨ ਕਿ ਜਿਤਨੇ ਅਛੇ ਗੁਣ ਹਨ ਸੋ ਸਾਡੇ ਵਿੱਚ ਹਨ ਅਰ ਅਸੀਂ ਗੁਣਾਂ ਦੀ ਪੋਟਲੀ ਆਪਣੀ ਹੀ ਕਛ ਵਿੱਚ ਪਾਇ ਛਡੀ ਹੈ, ਪ੍ਰੰਤੂ ਗੁਰੂ ਜੀ ਅਛੇ ਪੁਰਸ਼ਾਂ ਦੀ ਨਿੰਮ੍ਰਤਾ ਇਸ ਪ੍ਰਕਾਰ ਕਥਨ ਕਰਦੇ ਹਨ। ਯਥਾ:-

*ਬਿਲਾਵਲ ਮਹਲਾ ੫*

ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ॥ ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ॥੧॥ ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ॥ ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ॥੧॥ ਰਹਾਉ॥ ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ॥ ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ॥੨॥ ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ॥ ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ॥੩॥ ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ॥ ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ॥੪॥

ਅੰਗ ੮੦੯

ਇਸ ਪਵਿੱਤ੍ਰ ਸ਼ਬਦ ਵਿੱਚ ਗੁਰੂ ਜੀ ਕਥਨ ਕਰਦੇ ਹਨ ਕਿ ਹੇ ਅਕਾਲ ਪੁਰਖ ਆਪ ਆਪਣੀ ਕ੍ਰਿਪਾ ਦ੍ਰਿਸ਼ਟੀ ਧਾਰਕੇ ਮੈਨੂੰ ਆਪਣੀ ਸ਼ਰਨ ਵਿੱਚ ਰਖੋ, ਪਰੰਤੂ ਮੈਂ ਆਪ ਦੀ ਕੋਈ ਸੇਵਾ ਕਰਨ ਦੇ ਭੀ ਯੋਗ ਨਹੀਂ ਹਾਂ ਅਤੇ ਮਹਾਂ ਨੀਚ ਅਤੇ ਮੂਰਖ ਹਾਂ, ਪ੍ਰੰਤੂ ਅਜਿਹਾ ਹੋ ਕੇ ਭੀ ਮੈਂ ਆਪ ਪਰ ਹੀ ਮਾਣ ਕਰਦਾ ਹਾਂ, ਕਿਉਂਕਿ ਐਸੇ ਪੁਰਸ਼ਾਂ ਦੇ ਹੀ ਆਪ ਪ੍ਰੀਤਮ ਅਰਥਾਤ ਪਿਆਰੇ ਹੋ, ਜਿਸ ਤੇ ਉਨ੍ਹਾਂ ਦਾ ਉਧਾਰ ਕਰਨ ਦੇ ਯੋਗ ਹੋ, ਤਾਂਤੇ ਹੇ ਪਰਮਾਤਮਾਂ ਅਸੀਂ ਲੋਗ ਸਦਾ ਹੀ ਭੁਲਣਹਾਰੇ ਅਪਰਾਧੀ ਹਾਂ ਅਰ ਆਪ ਸਾਡੀਆਂ ਭੁਲਾਂ ਨੂੰ ਬਖਸ਼ਕੇ ਖਿਮਾਂ ਕਰਦੇ ਹੋ, ਫੇਰ ਅਸੀਂ ਬੇਅੰਤ ਔਗੁਣ ਕਰਦੇ ਹਾਂ ਪ੍ਰੰਤੂ ਆਪ ਅਜਿਹੇ ਨਿਰਗੁਨਿਆਂ ਦੇ ਭੀ ਦਾਤੇ ਹੋ, ਇਸ ਤੇ ਸਿਵਾਇ ਹੇ ਪ੍ਰਭੂ ਅਸੀਂ ਆਪ ਦੇ ਭਗਤਾਂ ਦੀ ਸੰਗਤ ਦੇ ਭੀ ਤਿਆਗੀ ਹੀ ਰਹਿੰਦੇ ਹਾਂ ਅਤੇ ਸਾਡੇ ਅਜਿਹੇ ਕਰਮ ਹਨ ਅਰ ਆਪ ਆਪਣੀ ਦਿਆਲਤਾ ਕਰਕੇ ਸਭ ਕੁਛ ਦੇ ਰਹੇ ਹੋ ਪਰ ਅਸੀਂ ਆਪ ਦੇ ਦਾਨ ਨੂੰ ਖਾ ਕੇ ਆਪ ਤੋਂ ਬੇਮੁੱਖ ਹੋ ਰਹੇ ਹਾਂ, ਕਿਉਂਕਿ ਆਪ ਦੇ ਦਿੱਤੇ ਹੋਏ ਪਦਾਰਥਾਂ ਵਿੱਚ ਹੀ ਲਗਕੇ ਅਸੀਂ ਆਪ ਨੂੰ ਭੁਲਾ ਬੈਠੇ ਹਾਂ। ਤਾਂਤੇ ਹੇ ਜਨਮ ਮਰਨ ਦੇ ਬੰਧਨਾਂ ਨੂੰ ਕਟਨੇ ਵਾਲੇ ਪਰਮਾਤਮਾਂ ਆਪ ਤੇ ਕੋਈ ਵਸਤੂ ਭੀ ਸੰਸਾਰ ਦੀ ਬਾਹਰ ਨਹੀਂ ਹੈ, ਤਾਂਤੇ ਆਪ ਅਜਿਹੇ ਮੂਰਖਾਂ ਦਾ, ਜੋ ਆਪ ਦੀ ਸ਼ਰਨ ਵਿਚ ਪ੍ਰਾਪਤ ਹੋਏ ਹਨ, ਉਧਾਰ ਕਰੋ ਅਰਥਾਤ ਮੁਕਤ ਪ੍ਰਦਾਨ ਕਰੋ।

ਕਿਆ ਇਸ ਪਰਮ ਪਵਿੱਤ੍ਰ ਪ੍ਰਾਰਥਨਾਂ ਵਾਲੇ ਉਪਦੇਸ਼ ਨੂੰ ਵਿਚਾਰਨ ਵਾਲੇ ਮਹਾਤਮਾਂ ਪੁਰਖ ਭੀ ਆਪਣੇ ਘਮੰਡ ਵਿੱਚ ਆ ਕੇ ਆਪਣੇ ਆਪ ਨੂੰ ਲੋਗਾਂ ਵਿੱਚ ਲਾਲ ਪੀਰ ਬਣਕੇ ਦਿਖਾਉਣ ਦਾ ਯਤਨ ਕਰਨਗੇ?

ਇਸ ਸੰਸਾਰ ਪਰ ਜੀਵਾਂ ਵਿਚ ਅਜ ਕਲ ਇਹ ਰੀਤ ਪਰਚਲਤ ਹੋ ਰਹੀ ਹੈ, ਜੋ ਬਹੁਤ ਆਦਮੀ ਇਹ ਖਿਆਲ ਕਰਦੇ ਹਨ ਕਿ ਗੁਰਾਂ ਬਿਨਾਂ ਗਤੀ ਨਹੀਂ ਹੁੰਦੀ।

ਇਸੇ ਲਾਲਸਾ ਪਿਛੇਂ ਉਹ ਕਿਸੇ ਭੇਖਧਾਰੀ ਪੁਰਖ ਅਗੇ ਪਤਾਸੇ ਰਖਕੇ ਮੱਥਾ ਜਾ ਟੇਕਦੇ ਹੰਨ, ਅਰ ਉਹ ਆਪਣੇ ਮੱਤ ਅਨੁਸਾਰ ਉਸ ਨੂੰ ਕੋਈ ਨਾ ਕੋਈ ਕੰਨ ਵਿੱਚ ਫੂਕ ਮਾਰਨੇ ਆਦਿਕ ਦਾ ਯਤਨ ਕਰ ਦੇਂਦਾ ਹੈ, ਜਿਸ ਪਰ ਉਹ ਆਪਸ ਵਿੱਚ ਗੁਰ ਚੇਲੇ ਦਾ ਸਬੰਧ ਬਣਾ ਲੈਂਦੇ ਹਨ, ਪ੍ਰੰਤੂ ਗੁਰੂ ਜੀ ਗੁਰੂ ਦੇ ਲੱਖਣ ਇਹ ਵਰਨਣ ਕਰਦੇ ਹਨ, ਯਥਾ:-

***ਗਉੜੀ ਬੈਰਾਗਣਿ ਮਹਲਾ ੪***

ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥੧॥

ਅੰਗ ੧੬੮

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥

ਅੰਗ ੧੪੮

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਸੰਸਾਰਕ ਪਾਰਖੂ ਸੋਈ ਹੈ ਜੋ ਜਵਾਹਰਾਤ ਦੀ ਕੀਮਤ ਨੂੰ ਜਾਣਦਾ ਹੈ। ਇਸੀ ਪ੍ਰਕਾਰ ਸੱਚਾ ਪਾਰਖੂ ਉਹ ਹੈ, ਜੋ ਆਪਣੇ ਆਪ ਨੂੰ ਜਾਣਦਾ ਹੈ ਕਿ ਮੈਂ ਕਿਆ ਵਸਤੂ ਹਾਂ, ਅਰ ਏਸੇ ਤਰ੍ਹਾਂ ਵੈਦ ਉਹ ਸਮਝਿਆ ਜਾਂਦਾ ਹੈ, ਜੋ ਰੋਗ ਅਤੇ ਉਸ ਦੀ ਦਵਾਈ ਨੂੰ ਜਾਣਦਾ ਹੈ।

ਇਸ ਦ੍ਰਿਸ਼ਟਾਂਤ ਨੂੰ ਦੇਕੇ ਸੱਚੇ ਸਤਿਗੁਰੂ ਦਾ ਲੱਖਨ ਭੀ ਇਸ ਤਰ੍ਹਾਂ ਕਥਨ ਕੀਤਾ ਹੈ ਕਿ ਜਿਸ ਦੇ ਮਿਲਣੇ ਕਰਕੇ ਚਿੱਤ ਦੇ ਸੰਸੇ ਦੂਰ ਹੋ ਜਾਣ ਅਤੇ ਆਨੰਦ ਪਰਾਪਤ ਹੋ ਜਾਵੇ, ਫੇਰ ਮਨ ਦੀ ਦੁਬਿਧਾ ਅਰਥਾਤ ਕਲਪਣਾ ਮਿਟ ਜਾਏ, ਸੋਈ ਸਤਿਗੁਰੂ ਆਖਿਆ ਜਾਂਦਾ ਹੈ, ਇਸ ਤੇ ਬਿਨਾਂ ਕਾਨਾਂ ਫੂਸੀਆਂ ਯਾ ਕੰਠੀ, ਸੇਲੀ, ਟੋਪੀ ਦੇਣ ਵਾਲਾ ਪੁਰਖ ਸਤਿਗੁਰੂ ਪਦ ਦਾ ਅਧਿਕਾਰੀ ਨਹੀਂ ਹੋ ਸਕਦਾ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਿਸੇ ਭੇਖਧਾਰੀ ਨੂੰ ਗੁਰੂ ਸਮਝਣਗੇ?

ਇਸ ਸੰਸਾਰ ਦੇ ਪਰਾਣੀਆਂ ਦੇ ਉਧਾਰ ਲਈ ਗੁਰੂ ਜੀ ਇਸ ਪ੍ਰਕਾਰ ਦਾ ਉਪਦੇਸ਼ ਕਰਦੇ ਹਨ, ਜਿਸ ਤੇ ਇਨ੍ਹਾਂ ਦਾ ਇਹ ਖਿਆਲ ਦੂਰ ਹੋ ਜਾਏ ਕਿ ਮੈਂ ਇਸ ਸੰਸਾਰ ਪਰ ਸਦਾ ਹੀ ਰਹਾਂਗਾ ਅਰ ਮੇਰੇ ਜਨਮ ਦਾ ਫਲ ਸੰਸਾਰਕ ਸੁਖ ਹੀ ਹਨ, ਯਥਾ:-

***ਗਉੜੀ ਮਹਲਾ ੫***

ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥ ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਹਿ ਮੀਤ॥ ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥ ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥ ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ॥ ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ॥ ਗੁਰ ਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ॥ ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ ਸੁਹਾਗ॥

ਅੰਗ ੨੫੪

ਇਸ ਪਵਿੱਤਰ ਪਉੜੀ ਦਾ ਭਾਵ ਇਹ ਹੈ ਕਿ ਹੇ ਪ੍ਰਾਣੀ ਤੂੰ ਅਕਾਲ ਪੁਰਖ ਦਾ ਅਰਾਧਨ ਸੁਆਸ ਸੁਆਸ ਵਿਖੇ ਭੀ ਕਰਦਾ ਰਹੁ, ਕਿਉਂਕਿ ਇਸ ਦੇਹੀ ਦਾ ਕੋਈ ਭਰੋਸਾ ਨਹੀਂ ਹੈ, ਇਸ ਵਾਸਤੇ ਤੈਨੂੰ ਦੇਰੀ ਨਹੀਂ ਕਰਨੀ ਚਾਹੀਦੀ ਜਿਸ ਤੇ ਕਾਲ ਦੇ ਅਗੇ ਬਾਲਕ ਜੁਆਨ ਅਤੇ ਬ੍ਰਿਧ ਆਦਿਕ ਦਾ ਕੋਈ ਨਿਯਮ ਨਹੀਂ ਹੈ, ਇਸੀ ਤੇ ਉਹ ਵੇਲਾ ਕਿਸੀ ਨੂੰ ਭੀ ਯਾਦ ਨਹੀਂ ਜਦੋਂ ਜਮ ਨੇ ਆ ਕੇ ਫਾਹੀ ਗਲ ਪਾਇ ਲੈਣੀ ਹੈ, ਜਿਸ ਦੇ ਅਗੇ ਗਿਆਨੀ ਧਿਆਨੀ ਅਤੇ ਚਤਰਾਈ ਵਾਲੇ ਪੁਰਖ ਭੀ ਇਸ ਸੰਸਾਰ ਪਰ ਠਹਿਰ ਨਹੀਂ ਸਕਦੇ ਹਨ, ਤਾਂ ਤੇ ਇਸ ਸੰਸਾਰ ਨੂੰ ਸਾਰੇ ਛੱਡ ਛੱਡ ਕੇ ਚਲੇ ਜਾਂਦੇ ਹਨ, ਹੇ ਮੂਰਖ ਪ੍ਰਾਣੀ ਤੂੰ ਉਸ ਵਿੱਚ ਕਿਉਂ ਲਪਟ ਰਿਹਾ ਹੈਂ, ਤਾਂਤੇ ਮਹਾਤਮਾ ਪੁਰਖਾਂ ਦੀ ਸੰਗਤ ਅਰ ਉਨ੍ਹਾਂ ਦੀ ਕ੍ਰਿਪਾ ਤੇ ਤੂੰ ਉਸ ਪ੍ਰਮਾਤਮਾ ਦਾ ਅਰਾਧਨ ਕਰ ਜੋ ਤੇਰੇ ਮਸਤਕ ਵਿੱਚ ਅਛੇ ਭਾਗ ਉਦੇ ਹੋਏ ਹਨ, ਕਿਉਂਕਿ ਇਸ ਸੰਸਾਰ ਪਰ ਉਨ੍ਹਾਂ ਹੀ ਪੁਰਖਾਂ ਦਾ ਆਉਣਾ ਸਫਲ ਹੈ ਜਿਨ੍ਹਾਂ ਨੂੰ ਉਸ ਪਿਆਰੇ ਪਰਮਾਤਮਾ ਰੂਪੀ ਮਾਲਕ ਦਾ ਸੁਹਾਗ ਹੈ।

ਕਯਾ ਇਸ ਸ਼ਬਦ ਦੇ ਵਿਚਾਰਨ ਵਾਲੇ ਪੁਰਖ ਭੀ ਇਨਾਂ ਸੰਸਾਰ ਦੇ ਪਦਾਰਥਾਂ ਨਾਲ ਗੁੜ ਦੀ ਮੱਖੀ ਵਾਂਗ ਲਪਟੇ ਰਹਿਨਗੇ?

ਇਸ ਸੰਸਾਰ ਦੇ ਪ੍ਰਾਣੀ ਬਹੁਤ ਸਾਰਾ ਯਤਨ ਕਰਕੇ ਧਨ ਇਕੱਤ੍ਰ ਕਰਦੇ ਹਨ ਅਤੇ ਉਸ ਤੇ ਇਹ ਫਲ ਚਾਹੁੰਦੇ ਹਨ ਕਿ ਅਸੀਂ ਮਾਇਆ ਕਰਕੇ ਵਡੇ ਸਮਝੇ ਜਾਈਏ ਅਰ ਆਪਣੇ ਦਾਰਿਦ੍ਰਤਾ ਦੇ ਦੁਖਾਂ ਨੂੰ ਦੂਰ ਕਰ ਦਈਏ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਉਪਦੇਸ਼ ਕਰਦੇ ਹਨ। ਯਥਾ:-

**ਗਉੜੀ ਮਹਲਾ ੫**

ਵਡੇ ਵਡੇ ਜੋ ਦੀਸਹਿ ਲੋਗ॥ ਤਿਨ ਕਉ ਬਿਆਪੈ ਚਿੰਤਾ ਰੋਗ॥੧॥ ਕਉਨ ਵਡਾ ਮਾਇਆ ਵਡਿਆਈ॥ ਸੋ ਵਡਾ ਜਿਨਿ ਰਾਮ ਲਿਵ ਲਾਈ॥੧॥ ਰਹਾਉ॥ ਭੂਮੀਆ ਭੂਮਿ ਊਪਰਿ ਨਿਤ ਲੁਝੈ॥ ਛੋਡਿ ਚਲੇ ਤ੍ਰਿਸਨਾ ਨਹੀ ਬੁਝੈ॥੨॥ ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥੩॥

ਅੰਗ ੧੮੮

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਇਸ ਸੰਸਾਰ ਪਰ ਜਿਤਨੇ ਲੋਗ ਧਨ ਮਾਲ ਕਰਕੇ ਵਡੇ ਗਿਣੇ ਜਾਂਦੇ ਹਨ, ਉਨ੍ਹਾਂ ਨੂੰ ਉਤਨੀ ਹੀ ਵਡੀ ਚਿੰਤਾ ਅਤੇ ਸ਼ੋਕ ਦੀ ਧਾਰਾ ਦੁਖ ਦੇ ਰਹੀ ਹੈ, ਇਸ ਵਾਸਤੇ ਇਸ ਮਾਇਆ ਦੀ ਵਡਿਆਈ ਕਰਕੇ ਕੌਣ ਵਡਾ ਕਹਾ ਸਕਦਾ ਹੈ ਅਰਥਾਤ ਕੋਈ ਨਹੀਂ। ਤਾਂਤੇ ਅਸਲ ਵਿੱਚ ਵਡਾ ਓਹੋ ਹੈ ਜਿਸ ਨੇ ਅਕਾਲ ਪੁਰਖ ਨਾਲ ਆਪਨੇ ਮਨ ਦੀ ਪ੍ਰੀਤੀ ਲਾਈ ਹੈ। ਇਸ ਸੰਸਾਰਕ ਪ੍ਰਿਥੀ ਦਾ ਮਾਲਕ ਉਸ ਪ੍ਰਿਥਵੀ ਦੇ ਆਪਣੇ ਕਬਜੇ ਵਿੱਚ ਰਖਣ ਲਈ ਦੂਜਿਆਂ ਸ਼ਤ੍ਰੂਆਂ ਨਾਲ ਲੜਦਾ ਹੈ ਅਤੇ ਦੇਹਾਂਤ ਤਕ ਜਦ ਕਿ ਉਹ ਉਸ ਨੂੰ ਛਡਕੇ ਸਦਾ ਦੇ ਲਈ ਜਾਂਦਾ ਹੈ, ਤਾਂ ਭੀ ਆਪਣੀ ਤ੍ਰਿਸ਼ਨਾ ਨੂੰ ਉਸੇ ਤਰ੍ਹਾਂ ਪਰਜ੍ਵਲਤ ਰਖਦਾ ਹੈ ਅਰ ਖਿਆਲ ਕਰਦਾ ਹੈ ਕਿ ਫਲਾਨਾ ਕੰਮ ਨਾ ਕਰ ਲੀਤਾ, ਇਸ ਵਾਸਤੇ ਗੁਰੂ ਜੀ ਆਖਦੇ ਹਨ ਕਿ ਸਚਾ ਵਿਚਾਰ ਤਾਂ ਇਹ ਹੈ ਕਿ ਭਾਵੇਂ ਇਹ ਪੁਰਖ ਸਾਰੇ ਬ੍ਰਹਮੰਡ ਦੀ ਵਿਭੂਤੀ ਨੂੰ ਪਰਾਪਤ ਕਿਉਂ ਨਾ ਕਰ ਲਵੇ ਪ੍ਰੰਤੂ ਅਕਾਲ ਪੁਰਖ ਦੇ ਅਰਾਧਨ ਬਿਨਾਂ ਮੁਕਤੀ ਨਹੀਂ ਹੋ ਸਕੇਗੀ ਤਾਂਤੇ ਜੋ ਸਚੇ ਸੁਖ ਦੀ ਇਛਾ ਕਰਦਾ ਹੈ ਸੋ ਉਸ ਦੀ ਅਰਾਧਨ ਕਰੇ।

ਕਿਆ ਇਸ ਸ਼ਬਦ ਪਰ ਵਿਸ਼ਵਾਸ਼ ਰਖਣ ਵਾਲੇ ਭੀ ਸੰਸਾਰਕ ਮਾਲ ਪੁਰ ਭੁਲਕੇ ਸੰਤੁਸ਼ਟ ਹੋ ਬੈਠਣਗੇ?

ਇਸ ਸੰਸਾਰ ਦੇ ਜੀਵ ਪੁੱਤਰ ਦੀ ਚਾਹਨਾ ਕਰਕੇ ਕਈ ਪ੍ਰਕਾਰ ਦੇ ਯਤਨ ਕਰਦੇ ਹਨ ਅਤੇ ਕਈ ਆਦਮੀ ਇਹ ਭੀ ਆਖਦੇ ਸੁਣੇ ਜਾਂਦੇ ਹਨ ਕਿ ਭਾਈ ਸੰਸਾਰ ਹੋਣਾ ਚਾਹੀਏ, ਭਾਵੇਂ ਉਹ ਕਿਹਾ ਹੀ ਕਿਉਂ ਨਾ ਹੋਵੇ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਪਰ ਇਹ ਉਪਦੇਸ਼ ਕਰਦੇ ਹਨ, ਯਥਾ:-

**ਸਲੋਕ ਭਗਤ ਕਬੀਰ ਜੀਉ ਕੇ**

ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥ ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥

ਅੰਗ ੧੩੬੫

ਇਸ ਸਲੋਕ ਦਾ ਭਾਵ ਇਹ ਹੈ ਕਿ ਚੰਦਨ ਦਾ ਇਕ ਬੂਟਾ ਉਨ੍ਹਾਂ ਹਜ਼ਾਰਾਂ ਢੱਕਾਂ ਪਲਾਹਾਂ ਦੇ ਝੁੰਡਾਂ ਨਾਲੋਂ ਅੱਛਾ ਹੈ, ਜਿਸ ਦੀ ਸੁੰਦਰ ਸੁਗੰਧੀ ਦੇ ਪਰਤਾਪ ਨਾਲ ਉਸ ਦੇ ਸਮੀਪ ਦੇ ਬ੍ਰਿਖ ਭੀ ਚੰਦਨ ਦੀ ਤਰ੍ਹਾਂ ਸੁਗੰਧੀ ਵਾਲੇ ਹੋਕੇ ਕੀਮਤ ਪਾਉਂਦੇ ਹਨ। ਇਸੀ ਪ੍ਰਕਾਰ ਇਕ ਪੁੱਤਰ ਜੋ ਗੁਣਵਾਨ ਅਤੇ ਗਿਆਨਵਾਨ ਹੈ, ਸੋ ਬਹੁਤ ਜਣਨੇ ਨਾਲੋਂ ਅੱਛਾ ਹੈ, ਜਿਸ ਦੇ ਅੱਛੇ ਗੁਣਾਂ ਦੇ ਪਰਤਾਪ ਕਰਕੇ ਸੈਂਕੜੇ ਮੂਰਖ ਪੁਰਖ ਭੀ ਸ਼ਲਾਘਾ ਦੇ ਯੋਗ ਹੋ ਜਾਂਦੇ ਹਨ।

ਕਿਆ ਇਸ ਸਲੋਕ ਨੂੰ ਵਿਚਾਰਨ ਵਾਲੇ ਮਹਾਤਮਾ ਐਸੀ ਸੰਤਾਨ ਪੈਦਾ ਕਰਨ ਯਾ ਆਪ ਐਸੇ ਗੁਣਾਂ ਵਾਲੇ ਹੋਣਾ ਪਸੰਦ ਨਹੀਂ ਕਰਨਗੇ?

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀ ਜਿਸ ਕੰਮ ਨੂੰ ਕਰਦੇ ਹਨ, ਉਸ ਪਰ ਦ੍ਰਿੜ ਵਿਸ਼ਵਾਸ਼ ਰਖਦੇ ਹਨ ਕਿ ਜੋ ਸਾਡਾ ਮਨੋਰਥ ਹੈ ਸੋਈ ਹੋਵੇਗਾ, ਪ੍ਰੰਤੂ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਨ੍ਹਾਂ ਜੀਵਾਂ ਨੂੰ ਇਹ ਉਪਦੇਸ਼ ਕਰਦੇ ਹਨ ਕਿ ਹੇ ਪ੍ਰਾਣੀਓ ਤੁਸੀਂ ਐਸਾ ਨਾ ਸਮਝੋ ਕਿ ਜੋ ਕੁਛ ਅਸੀਂ ਖਿਆਲ ਕੀਤਾ ਹੈ ਸੋਈ ਹੋਣਾ ਹੈ, ਕਿੰਤੂ ਅਕਾਲ ਪੁਰਖ ਦੀ ਅਜੇਹੀ ਬਚਿੱਤ੍ਰ ਲੀਲ੍ਹਾ ਹੈ, ਜੋ ਹੋਰ ਦਾ ਹੋਰ ਕਰਕੇ ਦਿਖਾ ਦਿੰਦੀ ਹੈ , ਯਥਾ:-

**ਸਲੋਕ ਮਹਲਾ ੯**

ਨਰ ਚਾਹਤ ਕਛੁ ਅਉਰ ਕੀ ਅਉਰੈ ਭਈ॥ ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥ *ਅੰਗ ੧੪੨੮*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਇਹ ਮੂਰਖ ਆਪਣੇ ਕਰਮਾਂ ਦਾ ਫਲ ਕੁਛ ਚਾਹੁੰਦਾ ਹੈ ਅਤੇ ਉਸ ਦੇ ਵਰਤਣੇ ਵਿੱਚ ਕਈ ਵੇਰ ਹੋਰ ਦਾ ਹੋਰ ਜਾਂਦਾ ਹੈ, ਜਿਸ ਤੇ ਉਹ ਵਿਚਾਰ ਕਰਦਾ ਕਰਦਾ ਭੀ ਠਗਿਆ ਜਾਂਦਾ ਹੈ ਅਤੇ ਮੌਤ ਦੀ ਫਾਹੀ ਓੜਕ ਨੂੰ ਉਸ ਦੇ ਗਲ ਵਿੱਚ ਪੈ ਜਾਂਦੀ ਹੈ, ਜਿਸ ਦੇ ਦ੍ਰਿਸ਼ਟਾਂਤ ਸਾਡੀਆਂ ਅੱਖੀਆਂ ਦੇ ਸਾਹਮਣੇ ਪ੍ਰਗਟ ਹਨ ਜੋ ਕਿ ਪੁਰਖਾਂ ਦੇ ਸੰਕਲਪ ਤੇ ਉਲਟ ਹੋਣਾ ਸਾਨੂੰ ਦਸਦੇ ਹਨ।

ਮਹਾਰਾਜਾ ਰਣਜੀਤ ਸਿੰਘ ਜੀ ਦੇ ਬੇਟੇ ਕੰਵਰ ਨੌਨਿਹਾਲ ਸਿੰਘ ਸਾਹਿਬ ਨੇ ਸ਼ਹਿਰ ਦੇ ਅੰਦਰ ਇਕ ਅਜੇਹੀ

ਸੁੰਦਰ ਹਵੇਲੀ ਬਣਾਈ ਜਿਸ ਦੇ ਅਜ ਤਕ ਨਕਸ਼ੇ ਅਤੇ ਫੋਟੋ ਅੰਗਰੇਜ਼ ਉਤਾਰ ਉਤਾਰੰ ਕੇ ਲੈ ਜਾਂਦੇ ਰਹੇ ਹਨ, ਜਿਸ ਪਰ ਮਹਾਰਾਜਾ ਸਾਹਿਬ ਦਾ ਮਨਸ਼ਾ ਸੀ ਕਿ ਇਸ ਜਗਾ ਪਰ ਘਰ ਬਾਰ ਰਖਾਂਗਾ ਅਰ ਸ਼ਹਿਰ ਵਿੱਚ ਵਸਾਂਗਾ, ਪ੍ਰੰਤੂ ਆਖਦੇ ਹਨ ਕਿ ਜਦ ਕਾਰੀਗਰ ਬਣਾ ਕੇ ਹਟੇ ਅਰ ਅਜੇ ਚੱਠ ਭੀ ਨਹੀਂ ਕਰਨੀ ਪਾਈ ਸੀ ਕਿ ਕੰਵਰ ਨੌਨਿਹਾਲ ਸਿੰਘ ਜੀ ਇਸ ਸੰਸਾਰ ਤੇ ਕੂਚ ਕਰ ਗਏ, ਇਸ ਤੋਂ ਸਾਫ ਸਿੱਧ ਹੈ ਕਿ ਇਸ ਜੀਵ ਦੀ ਇੱਛਾ ਤੋਂ ਈਸ਼ਵਰ ਦੀ ਇੱਛਾ ਪ੍ਰਬਲ ਹੈ।

ਕਿਆ ਇਸ ਸਲੋਕ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਇਨ੍ਹਾਂ ਸੰਸਾਰਕ ਪਦਾਰਥਾਂ ਪਰ ਆਪਣਾ ਪੂਰਾ ਪੂਰਾ ਨਿਰਭਰ ਰਖਣਗੇ?

ਇਸ ਸੰਸਾਰ ਦੇ ਲੋਗ ਥੋਹੜੀ ਜਿਹੀ ਸੰਪਦਾ ਅਤੇ ਪਰਵਾਰ ਦੇ ਸਨੇਹੀਆਂ ਨੂੰ ਦੇਖਕੇ ਫੂਲੇ ਜਾਮੇ ਵਿੱਚ ਨਹੀਂ ਸਮਾਉਂਦੇ ਅਤੇ ਉਸ ਪਰ ਬਹੁਤ ਸਾਰਾ ਮਾਨ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੀ ਸੰਸਾਰਕ ਬਿਭੂਤੀ ਪਰ ਇਹ ਉਪਦੇਸ਼ ਕਰਦੇ ਹਨ। ਯਥਾ:-

*ਸਲੋਕ ਮਹਲਾ ੯*

ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥

ਅੰਗ ੧੪੨੯

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਇਸ ਸੰਸਾਰ ਪਰ ਕੋਈ ਵਸਤੂ ਨਿਤ ਨਹੀਂ ਹੈ, ਕਿਉਂਕਿ ਰਾਮਚੰਦਰ ਜੀ ਜੈਸੇ ਸੂਰਬੀਰ ਅਰ ਸੱਤਵਾਦੀ ਰਾਜੇ ਇਸ ਸੰਸਾਰ ਅਸਾਰ ਤੇ ਕੂਚ ਕਰ ਗਏ ਅਤੇ ਇਸੀ ਪ੍ਰਕਾਰ ਵਡਾ ਭਾਰੀ ਦੁਸ਼ਟ ਸੁਭਾਵ ਵਾਲਾ ਹੰਕਾਰੀ ਰਾਵਣ ਜਿਸ ਦਾ ਬਹੁਤ ਪ੍ਰਵਾਰ ਸੀ ਸੋ ਭੀ ਇਸ ਸੰਸਾਰ ਪਰ ਨਾ ਰਿਹਾ। ਇਸ ਤੋਂ ਸਿੱਧ ਹੁੰਦਾ ਹੈ ਕਿ ਸੰਸਾਰ ਪਰ ਕੋਈ ਭੀ ਰਹਿਣੇ ਵਾਲਾ ਨਹੀਂ ਹੈ ਕਿੰਤੂ ਜਿਸ ਪ੍ਰਕਾਰ ਸੁਫਨੇ ਦੇ ਪਦਾਰਥ ਦੇਖਦੇ ੨ ਹੀ ਨਾਸ ਹੋ ਜਾਂਦੇ ਹਨ, ਇਸੀ ਪ੍ਰਕਾਰ ਇਹ ਸੰਸਾਰਕ ਸੁਖ ਸੰਪਦਾ ਭੀ ਦੇਖਦੇ ਦੇਖਦੇ ਹੀ ਨਾਸ ਹੋਣੇ ਵਾਲੀ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਸੰਸਾਰਕ ਪਦਾਰਥਾਂ ਪਰ ਨਿਰਭਰ ਕਰਕੇ ਆਪਣੇ ਆਤਮਾਂ ਨੂੰ ਉਨ੍ਹਾਂ ਵਲ ਲਗਾਉਣਗੇ?

ਇਸ ਸੰਸਾਰ ਦੇ ਬਹੁਤ ਸਾਰੇ ਲੋਗ ਸਰੀਰਕ ਸੁੰਦਰਤਾ ਅਤੇ ਉਚੀ ਕੁਲ ਵਿੱਚ ਜਨਮ ਅਰ ਚਤਰਾਈ ਅਤੇ ਗਿਆਨੀ ਧਨਵਾਨੰ ਆਦਿਕ ਗੁਣਾਂ ਨੂੰ ਹੀ ਸੰਸਾਰਕ ਜਨਮ ਦਾ ਲਾਭ ਜਾਣਦੇ ਹਨ ਅਰ ਜਿਸ ਵਿੱਚ ਇਨ੍ਹਾਂ ਗੁਣਾਂ ਦਾ ਪ੍ਰਭਾਵ ਦੇਖਦੇ ਹਨ, ਉਸ ਨੂੰ ਜੀਉਂਦਿਆਂ ਵਿੱਚ ਗਿਣਦੇ ਹਨ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਹ ਉਪਦੇਸ਼ ਕਰਦੇ ਹਨ। ਯਥਾ:-

*ਗਉੜੀ ਮੰਹਲਾ ੫*

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥

ਅੰਗ ੨੫੬

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਇਸ ਸੰਸਾਰ ਪਰ ਭਾਵੇਂ ਕੋਈ ਪੁਰਖ ਸੁੰਦਰ ਅਤੇ ਕੁਲੀਨ ਭੀ ਹੋਵੇ ਅਰ ਇਸੇ ਪ੍ਰਕਾਰ ਬੁਧ ਵਿੱਚ ਚਤੁਰ ਅਤੇ ਮੁਖ ਤੇ ਗਿਆਨ ਦਾ ਕਥਨ ਕਰਨ ਵਾਲਾ ਹੋਵੇ ਅਤੇ ਇਨ੍ਹਾਂ ਗੁਣਾਂ ਤੇ ਸਿਵਾਇ ਧਨਵਾਨ ਭੀ ਹੋਵੇ, ਪਰੰਤੂ ਇਨ੍ਹਾਂ ਸਾਰੇ ਗੁਣਾਂ ਦੇ ਹੁੰਦਿਆਂ ਉਹ ਪੁਰਖ ਮੁਰਦਾ ਸਮਝਿਆ ਜਾਂਦਾ ਹੈ, ਜੇਕਰ ਉਸ ਦੀ ਪ੍ਰੀਤੀ ਅਕਾਲ ਪੁਰਖ ਦੇ ਨਾਲ ਨਹੀਂ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਦੇ ਇਨ੍ਹਾਂ ਸੰਸਾਰਕ ਗੁਣਾਂ ਨੂੰ ਪਾਕੇ ਅਕਾਲ ਪੁਰਖ ਤੇ ਬੇਮੁਖ ਹੋ ਕੇ ਮ੍ਰਿਤਕ ਸਦਾਉਣਗੇ?

ਇਸ ਸੰਸਾਰ ਦੇ ਬਹੁਤ ਸਾਰੇ ਪਰਾਣੀਆਂ ਦੀ ਇਹ ਅਵਸੰਥਾ ਹੈ, ਜੋ ਅਛੇ ਗੁਣਾਂ ਨੂੰ ਆਪਣੇ ਸੰਸਾਰਕ ਸੁਖਾਂ ਲਈ ਤਿਆਗ ਦੇਂਦੇ ਹਨ ਅਤੇ ਸਦਾ ਹੀ ਵਿਕਾਰਾਂ ਵਿੱਚ ਪਰਵਿਰਤ ਹੋ ਕੇ ਆਪਣੇ ਜਨਮ ਨੂੰ ਖੋ ਦੇਂਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜੇਹੇ ਪੁਰਸ਼ਾਂ ਪ੍ਰਤਿ ਇਹ ਉਪਦੇਸ਼ ਕਰਦੇ ਹਨ, ਯਥਾ:-

*ਗਉੜੀ ਮਹਲਾ ੫*

ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ॥
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ॥

ਅੰਗ ੨੫੨

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਜੋ ਪੁਰਖ ਲੋਭ ਦੇ ਅਧੀਨ ਹੋ ਕੇ ਮੋਹ ਆਦਿਕ ਵਿੱਚ ਪ੍ਰਵਿਰਤ

ਹੋ ਗਏ ਹਨ ਸੋ ਮੂਰਖ ਅਰਥਾਤ ਬੁਧ ਹੀਨ ਹਨ ਅਤੇ ਉਹਨਾਂ ਦੇ ਵਿਚਾਰ ਰੂਪੀ ਨੇਤਰ ਨਾ ਹੋਣ ਕਰਕੇ ਉਹ ਅੰਧੇ ਸਮਝੇ ਜਾਂਦੇ ਹਨ, ਜਿਸ ਦੇ ਕਾਰਨ ਉਹ ਇਨ੍ਹਾਂ ਵਿਕਾਰਾਂ ਰੂਪੀ ਦੁਰਗੰਧੀ ਵਲ ਲਗੇ ਹੋਏ ਹਨ ਅਤੇ ਸੰਸਾਰਕ ਮਾਇਆ ਦੇ ਰੰਗ ਕਰਕੇ ਰੱਤੇ ਹੋਏ ਹਨ, ਪ੍ਰੰਤੂ ਜੋ ਅਕਾਲ ਪੁਰਖ ਦੇ ਪਿਆਰੇ ਹਨ ਸੋ ਇਨ੍ਹਾਂ ਵਿਕਾਰਾਂ ਤੇ ਦੂਰ ਰਹਿੰਦੇ ਹਨ।

ਕਿਆ ਸਾਡੇ ਖਾਲਸਾ ਭਾਈ ਇਨ੍ਹਾਂ ਵਿਕਾਰਾਂ ਵਿੱਚ ਪੈ ਕੇ ਆਪਣੇ ਸੁਖਾਂ ਨੂੰ ਖੋ ਦੇਣਗੇ।

ਇਸ ਦੇਸ਼ ਦੇ ਬਹੁਤ ਸਾਰੇ ਪੁਰਖ ਸ਼ਾਸਤ੍ਰ ਅਤੇ ਸਿਮਰਤੀਆਂ ਨੂੰ ਹੀ ਅਕਾਲ ਪੁਰਖ ਦਾ ਪਾਉਣ ਦਾ ਸਾਧਨ ਸਮਝਦੇ ਹਨ, ਪ੍ਰੰਤੂ ਸ੍ਰੀ·ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਮੂਰਖਾਂ ਨੂੰ ਇਸ ਪ੍ਰਕਾਰ ਦਾ ਉਪਦੇਸ਼ ਕਰਦੇ ਹਨ ਯਥਾ:-

*ਗਉੜੀ ਮਹਲਾ ੫*

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥ ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥

ਅੰਗ ੨੬੫

ਇਸ ਪਵਿੱਤ੍ਰ ਸਲੋਕ ਵਿੱਚ ਗੁਰੂ ਜੀ ਇਹ ਕਥਨ ਕਰਦੇ ਹਨ, ਕਿ ਸ਼ਾਸਤ੍ਰ ਅਤੇ ਸਿਮਰਤੀਆਂ ਨੂੰ ਅਸੀਂ ਅਛੀ ਤਰ੍ਹਾਂ ਢੂੰਢ ਕੇ ਅਰਥਾਤ ਖੋਜ਼ ਕੇ ਦੇਖ ਲੀਤਾ ਹੈ, ਪ੍ਰੰਤੂ ਇਹ ਸਭੇ ਅ: ਪੁਰਖ ਦੇ ਅਮੋਲਕ ਨਾਮ ਨੂੰ ਪਹੁੰਚ ਨਹੀਂ ਸਕਦੀਆਂ ਹਨ, ਜਿਸ ਦੀ ਮਹਾਨਤਾ ਦਾ ਕੋਈ ਮੁੱਲ ਯਾ ਹੱਦ ਨਹੀਂ ਹੈ।

ਕਿਆ ਇਸ ਸਲੋਕ ਦੇ ਪੜ੍ਹਨੇ ਵਾਲੇ ਮਹਾਤਮਾ ਭੀ ਕਦੇ ਖਟ ਸ਼ਾਸਤ੍ਰ ਅਤੇ ਸਤਾਈ ਸਿਮਰਤੀਆਂ ਤੇ ਆਤਮ ਗਯਾਨ ਦੀ ਪ੍ਰਾਪਤੀ ਸਮਝਣਗੇ।

ਬਹੁਤ ਲੋਗਾਂ ਦੇ ਮਤ ਵਿੱਚ ਘਰ ਬਾਰ ਨੂੰ ਛੱਡਕੇ ਜੰਗਲ ਵਿੱਚ ਜਾ ਵਸਣਾ ਹੀ ਮੁਕਤੀ ਦਾ ਸਾਧਨ ਅਤੇ ਅਕਾਲ ਪੁਰਖ ਦੇ ਪਾਉਣ ਦਾ ਮੁਖ ਪੁਰਖਾਰਥ ਮੰਨਿਆਂ ਹੋਇਆ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪ੍ਰਕਾਰ ਉਪਦੇਸ਼ ਕਰਦੇ ਹਨ:-

*ਰਾਗੁ ਮਾਰੂ ਬਾਣੀ ਕਬੀਰ ਜੀਉ ਕੀ*

ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥ ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥ *ਅੰਗ ੧੧੦੩*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਜੇ ਇਸ ਪੁਰਖ ਨੇ ਆਪਨੇ ਮਨ ਦੇ ਵਿਕਾਰਾਂ ਨੂੰ ਦੂਰ ਨਹੀਂ ਕੀਤਾ ਤਾਂ ਇਸ ਨੂੰ ਬਨ ਦੇ ਵਿੱਚ ਨਿਵਾਸ ਕਰਕੇ ਅਤੇ ਘਰ ਨੂੰ ਤਿਆਗ ਕੇ ਕਿਆ ਪ੍ਰਾਪਤ ਹੋ ਸਕਦਾ ਹੈ, ਪ੍ਰੰਤੂ ਜਿਨ੍ਹਾਂ ਲੋਕਾਂ ਨੇ ਘਰ ਅਤੇ ਬਨ ਨੂੰ ਇਕ ਸਮਾਨ ਜਾਣਕੇ ਅਕਾਲ ਪੁਰਖ ਦਾ ਅਰਾਧਨ ਕੀਤਾ ਹੈ ਸੋ ਆਦਮੀ ਅਪਨੇ ਘਰ ਵਿੱਚ ਹੀ ਨਿਵਾਸ ਕਰਕੇ ਪੂਰੇ ਮਹਾਤਮਾ ਅ: ਪੁਰਖ ਦੇ ਪਿਆਰੇ ਹੋ ਸਕਦੇ ਹਨ।

ਕਿਯਾ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਭੀ ਅ: ਪੁਰਖ ਦੇ ਪਾਉਣ ਲਈ ਜੰਗਲਾਂ ਵਿੱਚ ਜਾਣਗੇ?

ਅਨਮਤੀ ਲੋਗ ਜਦ ਅਕਾਲ ਪੁਰਖ ਦੇ ਪ੍ਰਾਰਥਨਾ ਕਰਦੇ ਹਨ ਤਦ ਉਹ ਉਸ ਦੇ ਵਿਸ਼ੇਸ਼ਣ ਇਸ ਪ੍ਰਕਾਰ ਵਰਨਣ ਕਰਦੇ ਹਨ ਜੈਸਾ ਕਿ ਮੁਰਲੀ ਵਾਲੇ ਮੋਰ ਮੁਕਟ ਵਾਲੇ ਤੂੰ ਸਾਡੀ ਰਖਿਆ ਕਰ, ਪ੍ਰੰਤੂ ਗੁਰੂ ਗ੍ਰੰਥ ਸਾਹਿਬ ਜੀ ਉਸ ਅਕਾਲ ਪੁਰਖ ਦੀ ਪਰਾਰਥਨਾ ਇਸ ਪ੍ਰਕਾਰ ਕਥਨ ਕਰਦੇ ਹਨ। ਯਥਾ:-

*ਮਲਾਰ ਮਹਲਾ ੫*

ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ॥੧॥ ਰਹਾਉ॥ ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ॥੧॥ ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ॥੨॥ ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ॥੩॥

ਅੰਗ ੧੨੭੩

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਇਸ ਪ੍ਰਕਾਰ ਉਸ ਅਕਾਲ ਪੁਰਖ ਦੀ ਪਰਾਰਥਨਾ ਕਰਨ ਲਈ ਉਪਦੇਸ਼ ਕਰਦੇ ਹਲ ਕਿ ਹੇ ਸ੍ਰਿਸ਼ਟੀ ਦੇ ਪ੍ਰਕਾਸ਼ਕ, ਹੇ ਸ੍ਰਿਸ਼ਟੀ ਦੇ ਪਾਲਕ, ਹੇ ਦਿਆਲ ਜੋਤੀ ਸਰੂਪ, ਹੇ ਮੇਰੇ ਪ੍ਰਾਨਾਂ ਦੇ ਪਤੀ, ਹੇ ਦੀਨਾਂ ਦੇ ਪਿਆਰੇ ਅਤੇ ਉਨ੍ਹਾਂ ਦੇ ਦੁਖਾਂ ਨੂੰ ਦੂਰ ਕਰਨ ਵਾਲੇ , ਹੇ ਸਰਬ ਸ਼ਕਤੀ ਮਾਨ ਅਗਾਧ ਸਰੂਪ ਅਕਾਲ ਪੁਰਖ ਪਤੀ ਪੂਰਨ ਆਪ ਮੇਰੇ ਪਰ ਕਿਰਪਾ ਕਰੋ ਜਿਸ ਤੇ ਇਹ ਅਗਿਆਨ ਰੂਪੀ ਅੰਧੇਰਾ ਜੋ ਮਹਾਂ ਭਿਆਨਕ ਹੈ ਉਸ ਤੇ ਆਪ ਮੈਨੂੰ ਬਾਹਰ ਨਿਕਾਲੋ।

ਕਿਆ ਇਸ ਉਪਾਸ਼ਨਾ ਨੂੰ ਛਡਕੇ ਸਾਡੇ ਭਾਈ ਕਦੇ ਕਿਸੇ ਵਿਸ਼ੇਸ਼ ਪੁਰਸ਼ ਨੂੰ ਆਪਣੇ ਪਾਪ ਦੂਰ ਕਰਨ ਦਾ ਸਾਧਨ ਮੰਨਕੇ ਉਪਾਸ਼ਨਾ ਕਰਨਗੇ? ਚਲਦਾ

*98159-85559*

----0----

ਕਿਸ਼ਤ ਨੰ: 1
ਲੜੀਵਾਰ

# ਪ੍ਰਸਿੱਧ ਕਿਤਾਬ *"ਜਨਮ ਸਾਖੀ ਪਰੰਪਰਾ" ਦਾ ਸਰਵੇਖਣ ਅਤੇ ਪੜਚੋਲ

*ਡਾ: ਪ੍ਰੀਤਮ ਸਿੰਘ ਕੈਂਥੋ ਯੂ.ਕੇ.*

ਪੰਜਾਬੀਆਂ ਨੇ ਸ਼ਾਨਦਾਰ ਤੇ ਗੌਰਵ ਭਰਪੂਰ ਇਤਿਹਾਸ ਬਣਾਇਆ ਹੈ ਪਰ ਇਸ ਨੂੰ ਸੰਭਾਲਣ ਹਿੱਤ ਉਹ ਰੁਚੀ ਨਹੀਂ ਵਿਖਾਈ ਜੋ ਇਤਿਹਾਸ ਦੀ ਕਾਇਮੀ ਲਈ ਵਿਸ਼ੇਸ਼ਤਾ ਦੀ ਧਾਰਣੀ ਹੁੰਦੀ ਹੈ। ਪੰਜਾਬ ਗੁਰੂਆਂ, ਪੀਰਾਂ, ਸੂਰਬੀਰਾਂ ਤੇ ਸ਼ਹੀਦਾਂ ਦੀ ਧਰਤੀ ਹੈ। ਪੰਜਾਬੀਆਂ ਨੇ ਆਪਣੀ ਸੂਰਮਗਤੀ ਨਾਲ ਸਮੁੱਚੇ ਭਾਰਤ ਦੀ ਸੇਵਾ ਕੀਤੀ ਹੈ ਤੇ ਪੰਜਾਬ ਦੇ ਹਿਤ ਲਈ ਨਿਰੰਤਰ ਸੰਘਰਸ਼ ਦੀ ਵਿਥਿਆ ਹੈ। ਪੰਜਾਬ ਦੇ ਇਤਿਹਾਸ ਨੂੰ ਲਿਖਤੀ ਰੂਪ ਵਿੱਚ ਦੇਰੀ ਕਰਨ ਦਾ ਇੰਨਾ ਦੋਸ਼ ਪੰਜਾਬੀਆਂ ਦਾ ਨਹੀਂ ਜਿੰਨਾ ਪਰਿਸਥਿਤੀਆਂ ਦਾ ਹੈ। ਪਰੰਤੂ ਜਦੋਂ ਪੰਜਾਬੀ ਖੋਜਕਾਰਾਂ ਨੂੰ ਢੁਕਵਾਂ ਸਮਾਂ ਤੇ ਵਾਤਾਵਰਣ ਮਿਲਿਆ, ਉਨ੍ਹਾਂ ਨੇ ਆਪਣਾ ਨਿੱਗਰ ਯੋਗਦਾਨ ਪਾਉਣਾ ਆਰੰਭਿਆ।

ਸਿੱਖ ਇਤਿਹਾਸ ਵੱਲ ਪੰਜਾਬੀਆਂ ਦੀ ਦ੍ਰਿੜ੍ਹਤਾ ਅਣਗੌਲਿਆਂ ਕਰਨ ਵਾਲੀ ਨਹੀਂ। ਇਸਦੇ ਵਿਦਵਾਨਾਂ ਨੇ ਸੁਚੇਤ ਯਤਨ ਕੀਤੇ ਹਨ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਕਰਤਾ ਰਤਨ ਸਿੰਘ ਭੰਗੂ, ਭਾਈ ਸੰਤੋਖ ਸਿੰਘ ਤੇ ਗਿਆਨੀ ਗਿਆਨ ਸਿੰਘ ਹੋਰਾਂ ਨੇ ਇਤਿਹਾਸ ਲਿਖਣ ਦੀ ਪ੍ਰਿਸ਼ਟ ਭੂਮੀ ਤਿਆਰ ਕਰ ਦਿੱਤੀ ਸੀ। ਭਾਵੇਂ ਵਿਧੀਪੂਰਬਕ ਤੇ ਵਿਗਿਆਨਕ ਸਿੱਖ ਇਤਿਹਾਸ ਦਾ ਸਿਹਰਾ ਪੱਛਮੀ ਵਿਦਵਾਨਾਂ ਦੇ ਸਿਰ ਜਾਂਦਾ ਹੈ ਜਿਨ੍ਹਾਂ ਵਿੱਚ ਮੈਕਾਲਫ ਤੇ ਕਨਿੰਘਮ ਵਰਗੇ ਵਿਦਵਾਨ ਆ ਜਾਂਦੇ ਹਨ ਪ੍ਰੰਤੂ ਕਰਮ ਸਿੰਘ ਹਿਸਟੋਰੀਅਨ, ਡਾ. ਹਰੀ ਰਾਮ ਗੁਪਤਾ ਤੇ ਡਾ. ਗੰਡਾ ਸਿੰਘ ਤੱਕ ਪੁੱਜਦਿਆਂ ਜੋ ਨਿੱਗਰ ਕੰਮ ਪੰਜਾਬੀ ਖੋਜਕਾਰਾਂ ਨੇ ਕੀਤਾ ਹੈ, ਉਹ ਵੀ ਘੱਟ ਸਲਾਹੁਣਯੋਗ ਨਹੀਂ।

ਡਾ. ਕ੍ਰਿਪਾਲ ਸਿੰਘ ਹੋਰਾਂ ਨੇ ਵੀ ਪੰਜਾਬ ਤੇ ਸਿੱਖ ਇਤਿਹਾਸ ਨੂੰ ਵਿਗਿਆਨਕ ਲੀਹਾਂ 'ਤੇ ਚਿਤਰ ਕੇ ਮਹਾਨ ਕਾਰਜ ਕੀਤਾ ਹੈ। ਉਨ੍ਹਾਂ ਨੇ ਖੋਜ ਪ੍ਰਤੀ ਪੂਰੀ ਸੁਹਿਦਤਾ, ਤਨਦੇਹੀ ਤੇ ਈਮਾਨਦਾਰੀ ਵਰਤਦਿਆਂ ਅਨੇਕਾਂ ਵਡਮੁੱਲੀਆਂ ਕਿਰਤਾਂ ਪ੍ਰਦਾਨ ਕੀਤੀਆਂ ਹਨ। 'ਪੰਜਾਬ ਦਾ ਬਟਵਾਰਾ' ਉਨ੍ਹਾਂ ਦੀ ਲਾਸਾਨੀ ਪੁਸਤਕ ਹੈ। ਪੰਜਾਬ ਦੀ ਸੁਤੰਤਰਤਾ ਲਹਿਰ ਨਾਲ ਸਬੰਧਤ ਅਨੇਕਾਂ ਹੀ ਸੁਤੰਤਰਤਾ ਸੰਗਰਾਮੀਆਂ ਦੀ ਦੇਣ ਨੂੰ ਉਨ੍ਹਾਂ ਨੇ ਸਾਡੇ ਸਾਹਮਣੇ ਰੱਖਿਆ ਹੈ। ਹੱਥਲੇ ਲੇਖ ਵਿੱਚ ਅਸੀਂ ਡਾ. ਸਾਹਿਬ ਦੀ ਕ੍ਰਿਤ 'ਜਨਮ ਸਾਖੀ ਪਰੰਪਰਾ' ਬਾਰੇ ਵਿਸ਼ੇਸ਼ ਤੌਰ ਤੇ ਚਰਚਾ ਕਰ ਰਹੇ ਹਾਂ ਜੋ ਕਿ ਇਕ ਉਚਤਮ ਤੇ ਉਤਕ੍ਰਿਸ਼ਟ ਰਚਨਾ ਹੈ ਅਤੇ ਇਹ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸਬੰਧਿਤ ਸਾਖੀਆਂ ਨੂੰ ਇਤਿਹਾਸਕ ਦ੍ਰਿਸ਼ਟੀ ਤੋਂ ਜਾਣੂ ਕਰਵਾਉਂਦੀ ਹੈ।

ਜਨਮ ਸਾਖੀ ਪਰੰਪਰਾ ਦੀ ਮਹੱਤਤਾ ਤੋਂ ਜਾਣੂ ਹੋਣ ਲਈ ਸਭ ਤੋਂ ਪਹਿਲਾਂ ਸਾਨੂੰ ਜਨਮ ਸਾਖੀ ਸਾਹਿਤ ਦੀ ਵਿਸ਼ੇਸ਼ਤਾ ਤੋਂ ਜਾਣੂ ਹੋਣਾ ਜ਼ਰੂਰੀ ਹੈ। ਜਨਮ ਸਾਖੀ ਸਾਹਿਤ ਗੁਰੂ ਨਾਨਕ ਜੀ ਨਾਲ ਸਬੰਧਿਤ ਅਜਿਹੇ ਸਾਹਿਤ ਦਾ ਪ੍ਰੀਚੈ ਕਰਵਾਉਂਦਾ ਹੈ ਜੋ ਉਨ੍ਹਾਂ ਦੇ ਜੀਵਨ ਬਾਰੇ ਵਿਸ਼ਵਾਸ਼ ਤੇ ਸ਼ਰਧਾ ਨਾਲ ਭਰਪੂਰ ਹੋਇਆ ਸਾਹਿਤ ਹੈ। ਗੁਰੂ ਨਾਨਕ ਜੀ ਦੀ ਅਲੌਕਿਕ ਤੇ ਤਾਰਕਿਕ ਦ੍ਰਿਮਸ਼ਟੀ ਪ੍ਰਤੀ ਸ਼ਰਧਾਲੂਆਂ ਦੀ ਆਸਥਾ ਗੁਰੂ ਜੀ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ। ਗੁਰੂ ਜੀ ਵਲੋਂ ਕੀਤੀਆਂ ਅਲੌਕਿਕ ਘਟਨਾਵਾਂ ਨੇ ਉਨ੍ਹਾਂ ਦੇ ਸਿੱਖਾਂ ਦੇ ਹਿਰਦਿਆਂ ਵਿੱਚ ਅਸੀਮ ਸ਼ਰਧਾ ਦਾ ਬੀਜ ਬੀਜ ਦਿੱਤਾ ਸੀ। ਗੁਰੂ ਸਾਹਿਬ ਦੀ ਮਹਿਮਾ ਸਭ ਥਾਈਂ ਫੈਲ ਗਈ। ਉਨ੍ਹਾਂ ਦੀਆਂ ਯਾਦਗਾਰਾਂ ਬਣਨ ਲੱਗੀਆਂ ਜੋ ਉਨ੍ਹਾਂ ਦੇ ਵਿਅਕਤਿਤਵ ਦੀ ਉੱਚਤਾ ਨੂੰ ਦਰਸਾਉਂਦੀਆਂ ਸਨ। ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਨਾਲ ਉਨ੍ਹਾਂ ਦੀ ਬਾਣੀ ਵਿਚੋਂ ਉਨ੍ਹਾਂ

---

*"ਜਨਮ ਸਾਖੀ ਪਰੰਪਰਾ", ਲੇਖਕ ਡਾ. ਕਿਰਪਾਲ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2009 (ਕੀਮਤ 300/- ਰੁਪਏ, ਪਹਿਲੀ ਛਾਪ 1969 ਤੋਂ ਬਾਅਦ ਇਹ ਕਿਤਾਬ ਬਹੁਤ ਵਾਰ ਛੱਪੀ ਹੈ)

ਦੇ ਸਾਹਿਤਕ ਵਚਨਾਂ ਦੇ ਨਾਲ ਉਨ੍ਹਾਂ ਦੇ ਨਿੱਜਤਵ ਦਾ ਬਿੰਬ ਵੀ ਉੱਘੜਦਾ ਸੀ। ਸ਼ਰਧਾਲੂ ਤੇ ਆਸਥਾਵਾਨ ਪੁਰਖ ਆਪਣੇ ਹਿਰਦਿਆਂ ਵਿੱਚ ਉਨ੍ਹਾਂ ਦੀ ਮਾਣ ਪ੍ਰਤਿਸ਼ਟਤਾ ਨੂੰ ਉਸਾਰਨ ਦੀ ਤਾਂਘ ਰਖਦੇ ਸਨ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿੱਚ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਵਿਸ਼ੇਸ਼ਤਾ ਦਰਸਾਉਣ ਦੇ ਨਾਲ, ਉਨ੍ਹਾਂ ਦੇ ਸਜੀਵਨ-ਵਿਅਕਤਿਤਵ ਨੂੰ ਵੀ ਪੂਰੀ ਸ਼ਰਧਾ ਸਹਿਤ ਪੇਸ਼ ਕੀਤਾ ਹੈ ਜਿਸ ਵਿੱਚ ਗੁਰੂ ਜੀ ਵਲੋਂ ਵਾਪਰੀਆਂ ਅਨੇਕਾਂ ਘਟਨਾਵਾਂ ਨੂੰ ਪ੍ਰਜੁਲਤ ਕੀਤਾ ਗਿਆ ਹੈ। ਸਾਖੀਕਾਰਾਂ ਨੂੰ ਭਾਈ ਗੁਰਦਾਸ ਦੀਆਂ ਵਾਰਾਂ ਤੋਂ ਅਜਿਹੀ ਸਮੱਗਰੀ ਮਿਲ ਗਈ ਜਿਸ ਨਾਲ ਉਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਬਾਰੇ ਰਵਾਇਤਾਂ ਨੂੰ ਸਾਖੀ ਸਾਹਿਤ ਵਿਚ ਪਰੋਣ ਲਈ ਠੋਸ ਅਧਾਰ ਮਿਲ ਗਿਆ। ਸ਼ਰਧਾਵਾਨ ਲੋਕਾਂ ਦੇ ਮਨਾਂ ਵਿੱਚ ਸਿਮਰਤੀਆਂ ਸਾਂਭੀਆਂ ਪਈਆਂ ਸਨ ਤੇ ਗੁਰੂ ਸਾਹਿਬਾਨ ਵਲੋਂ ਵਾਪਰੀਆਂ ਘਟਨਾਵਾਂ ਦੀ ਚਰਚਾ ਵੀ ਚਲਦੀ ਸੀ। ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਸ਼ਬਦਾਂ 'ਚੋਂ ਵੀ ਗੁਰੂ ਸਾਹਿਬ ਦੇ ਪਵਿੱਤਰ ਵਚਨਾਂ ਦੇ ਨਾਲ ਉਨ੍ਹਾਂ ਬਾਰੇ ਭਰਪੂਰ ਵਾਕਫੀਅਤ ਵੀ ਮਿਲਦੀ ਸੀ ਜਿਸ ਨੂੰ ਭਾਈ ਗੁਰਦਾਸ ਨੇ ਅਧਾਰ ਬਣਾਇਆ। ਹੁਣ ਸਾਖੀਕਾਰਾਂ ਕੋਲ ਸ਼ਬਦ ਵੀ ਸੀ ਤੇ ਸ਼ਬਦਾਂ ਦੀ ਵਿਆਖਿਆ ਵੀ। ਉਨ੍ਹਾਂ ਸਾਹਮਣੇ ਸਮਾਜ ਵਿੱਚ ਚਲ ਰਹੀਆਂ ਰਵਾਇਤਾਂ ਤੇ ਘਟਨਾਵਾਂ ਵੀ ਸਨ। ਉਹ ਸ਼ਰਧਾ ਵਿੱਚ ਪਹਿਲੋਂ ਹੀ ਭਿੱਜੇ ਹੋਏ ਸਨ।

ਕਲਾਕਾਰੀ ਦੇ ਗੁਣਾਂ ਨਾਲ ਉਹ ਕੁਦਰਤੀ ਹੀ ਵਰੋਸਾਏ ਹੋਏ ਲੋਕ ਸਨ ਜਿਸ ਦੇ ਸਦਕੇ ਉਨ੍ਹਾਂ ਨੇ ਜਨਮ ਸਾਖੀ ਸਹਿਤ ਨੂੰ ਅਜਿਹਾ ਕਲਾਤਮਿਕ ਰੂਪ ਦਿੱਤਾ ਜਿਸ ਵਿੱਚ ਭਰਪੂਰ ਰਸ ਵੀ ਮਿਲਦਾ ਹੈ ਤੇ ਸ਼ਬਦਾਂ ਦੀ ਵਿਆਖਿਆ ਦੇ ਨਾਲ ਗਿਆਨ ਦੀਆਂ ਕਣੀਆਂ ਦੇ ਘੁੱਟ ਵੀ ਪੀਤੇ ਜਾ ਸਕਦੇ ਹਨ ਇਸ ਸਾਹਿਤ ਨੇ ਸ਼ਰਧਾਲੂਆਂ ਦੀ ਸ਼ਰਧਾ ਬਿਰਤੀ ਨੂੰ ਉਤੇਜਤ ਕੀਤਾ ਅਤੇ ਉਨ੍ਹਾਂ ਨੂੰ ਆਤਮਕ ਬਲ ਵੀ ਪ੍ਰਦਾਨ ਕੀਤਾ।

ਡਾ. ਕਿਰਪਾਲ ਸਿੰਘ ਹੋਰਾਂ ਦੀ ਹੱਥਲੀ ਪੁਸਤਕ 'ਜਨਮ ਸਾਖੀ ਪਰੰਪਰਾ' ਵਿੱਚ ਸੰਮਿਲਤ ਚਾਰ ਜਨਮ ਸਾਖੀਆਂ ਨੂੰ ਆਧਾਰ ਬਣਾਇਆ ਗਿਆ ਹੈ। ਇਹ ਸਾਖੀਆਂ ਬਿਰਤਾਂਤ ਦਾ ਸੁੰਦਰ ਨਮੂਨਾ ਹਨ। ਇਸ ਵਿੱਚ ਘਟਨਾਵਾਂ ਵੀ ਅੰਕਿਤ ਹਨ ਤੇ ਸ਼ਬਦਾਂ ਦੀ ਵਿਆਖਿਆ ਵੀ ਮਿਲਦੀ ਹੈ। ਗੁਰੂ ਸਾਹਿਬ ਨਾਲ ਹੋਏ ਸੰਵਾਦ ਵੀ ਸ਼ਾਮਲ ਹਨ ਤੇ ਗੋਸ਼ਟੀਆਂ ਵੀ ਸੰਮਿਲਤ ਹਨ। ਇਹ ਜਨਮ ਸਾਖੀਆਂ ਉਤਮ ਸਾਹਿਤ ਦੀ ਗਵਾਹੀ ਭਰਦੀਆਂ ਹਨ। ਇਨ੍ਹਾਂ ਵਿੱਚ ਇਤਿਹਾਸਕ ਅੰਸ਼ ਵੀ ਹੈ ਤੇ ਮਿਥਿਹਾਸਕ ਅੰਸ਼ ਵੀ ਅਤੇ ਪਰਮਾਰਥਕ ਵਿਚਾਰਾਂ ਦੀ ਵਿਆਖਿਆ ਵੀ ਭਰਪੂਰਤਾ ਵਿੱਚ ਮਿਲਦੀ ਹੈ। ਸਾਖੀਕਾਰਾਂ ਦੀ ਗੁਰੂ ਵਿਅਕਤਿਤਵ ਪ੍ਰਤੀ ਅਪਾਰ ਸ਼ਰਧਾ ਵਿਦਮਾਨ ਸੀ ਅਤੇ ਉਨ੍ਹਾਂ ਨੇ ਗੁਰੂ ਨਾਨਕ ਦੇ ਬਿੰਬ ਨੂੰ ਪਹਿਲੋਂ ਹੋ ਚੁੱਕੇ ਅਵਤਾਰਾਂ ਦੇ ਬਰਾਬਰ ਦਾ ਹੀ ਨਹੀਂ ਸਗੋਂ ਉਨ੍ਹਾਂ ਤੋਂ ਵੀ ਉੱਚਾ ਬਣਾਉਣ ਦਾ ਲਖਸ਼ ਧਾਰਿਆਂ ਹੋਇਆ ਸੀ ਤਾਂ ਕਿ ਗੁਰੂ ਸਾਹਿਬਾਨ ਦੀ ਕੀਰਤੀ ਲੋਕਾਂ ਵਿੱਚ ਵਧੇ ਫੁਲੇ। ਆਪ ਉਹ ਗੁਰੂ ਸਾਹਿਬਾਨ ਦੇ ਜੀਵਨ ਤੋਂ ਭਲੀ ਭਾਂਤ ਸਰਸ਼ਾਰ ਹੋਏ ਹੋਏ ਸਨ। ਹੇਠਾਂ ਜਨਮ ਸਾਖੀਆਂ ਬਾਰੇ ਕੁਝ ਵਿਚਾਰ ਪੇਸ਼ ਹਨ।

(ੳ) ਪੁਰਾਤਨ ਜਨਮ ਸਾਖੀ ਨੂੰ ਪੁਰਾਤਨ ਇਸ ਲਈ ਕਿਹਾ ਜਾਂਦਾ ਹੈ ਕਿਉਂ ਕਿ ਇਸ ਦੀ ਵਾਰਤਕ ਪੁਰਾਤਨ ਭਾਸ਼ਾ ਦੇ ਪੈਟਰਨ ਵਾਲੀ ਹੈ, ਇਹ 1634 ਈ: ਵਿੱਚ ਲਿਖੀ ਹੋਈ ਮੰਨੀ ਜਾਂਦੀ ਹੈ। ਇਸ ਜਨਮ ਸਾਖੀ ਨੂੰ ਇਕ ਅੰਗਰੇਜ ਐਚ.ਟੀ. ਕੋਲਬਰੁੱਕ ਨੇ 1815 ਈ: ਵਿੱਚ ਇੰਡੀਆ ਆਫਿਸ ਲਾਇਬਰੇਰੀ (ਲੰਡਨ) ਵਿੱਚ ਜਮ੍ਹਾਂ ਕਰਵਾਇਆ ਸੀ ਜਿਸ ਬਾਰੇ ਡਾ. ਟਰੰਪ ਨੇ ਦੱਸ ਪਾਈ। ਇਸ ਤਰ੍ਹਾਂ ਇਹ ਜਨਮ ਸਾਖੀ 1872 ਈ: ਵਿੱਚ ਪ੍ਰਾਪਤ ਹੋਈ (ਪੁਰਾਤਨ ਪੰਜਾਬੀ ਵਾਰਤਕ ਇਤਿਹਾਸ ਡਾ. ਚਰਨਜੀਤ ਸਿੰਘ) ਵਲਾਇਤ ਵਿਚੋਂ ਪ੍ਰਾਪਤ ਹੋਣ ਕਰਕੇ ਇਸ ਦਾ ਨਾਂ ਵਲਾਇਤ ਵਾਲੀ ਜਨਮ ਸਾਖੀ ਵੀ ਪੈ ਗਿਆ ਹੈ। ਇਸ ਜਨਮ ਸਾਖੀ ਦਾ ਪ੍ਰਯੋਜਨ ਗੁਰੂ ਨਾਨਕ ਦੇ ਬਿੰਬ ਨੂੰ ਇਸ ਤਰ੍ਹਾਂ ਸਥਾਪਤ ਕਰਨਾ ਸੀ ਜੋ ਦੂਜਿਆਂ ਧਰਮਾਂ ਦੇ ਮਹਾਂ ਪੁਰਸ਼ਾਂ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਪ੍ਰਤੀਤ ਨਾ ਹੋਵੇ। ਸਾਖੀਕਾਰਾਂ ਨੇ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੇ ਬਾਨੀ ਗੁਰੂ ਨਾਨਕ ਦੀ ਮਹਿਮਾ ਨੂੰ ਲੋਕਾਈ ਸਾਹਮਣੇ ਰੱਖਣ ਲਈ ਪਵਿੱਤਰ ਕਾਰਜ ਕੀਤਾ ਹੈ। ਸਾਖੀਕਾਰਾਂ ਦੇ ਹਿਰਦੇ ਵਿੱਚ ਦੂਜੇ ਧਰਮਾਂ ਦੇ ਰਹਿਬਰਾਂ ਦਾ ਬਿੰਬ ਟਿਕਿਆ ਹੋਇਆ ਸੀ। ਉਨ੍ਹਾਂ ਨੇ ਵੀ ਗੁਰੂ ਸਾਹਿਬਾਨ ਨੂੰ ਕਰਾਮਾਤੀ ਤੇ ਚਮਤਕਾਰੀ ਸਾਬਤ ਕਰਨ ਲਈ ਮਿਥਿਹਾਸਕ ਮਸਾਲਾ ਭਰਿਆ। ਮੱਧਕਾਲ ਦਾ ਸਮਾਂ ਇਸਲਾਮੀ ਪ੍ਰਭਾਵ ਥੱਲੇ ਸੀ। ਫਾਰਸੀ ਭਾਸ਼ਾ ਪਰਧਾਨ ਸੀ। ਇਸ ਲਈ ਹਥਲੀ ਰਚਨਾ ਵਿੱਚ ਅਰਬੀ, ਫਾਰਸੀ ਸ਼ਬਦਾਂ ਦੀ ਕਾਫੀ ਭਰਮਾਰ ਹੈ। ਇਹ ਜਨਮ ਸਾਖੀ ਸਕੁੱਚਵੀਂ ਭਾਸ਼ਾ ਵਿਚ ਰਚੀ ਗਈ ਹੈ ਤੇ ਸਾਹਿਤਕ ਰੰਗਣ ਵਾਲੀ ਹੈ ਤੇ ਇਸ ਦੀ ਵਾਰਤਕ ਕਲਾਤਮਕ ਗੁਣਾਂ ਵਾਲੀ ਹੈ।

(ਅ) ਮਿਹਰਬਾਨ ਵਾਲੀ ਜਨਮ ਸਾਖੀ ਦਾ ਕਰਤਾ ਪ੍ਰਿਥੀਚੰਦ ਦਾ ਲੜਕਾ ਸੀ ਜੋ ਪਹਿਲੀ ਵਰੇਸ ਵਿੱਚ ਹੀ ਗੁਰੂ ਅਰਜਨ ਸਾਹਿਬ ਦੇ ਕਰੀਬ ਰਿਹਾ। ਗੁਰੂ ਅਰਜਨ ਦੇਵ ਵੀ ਇਸ ਨੂੰ ਬੇਹੱਦ ਪਿਆਰ ਕਰਦੇ ਸਨ। ਇਸ ਲਈ ਲੇਖਕ ਗੁਰੂ ਨਾਨਕ ਜੀ ਦੀ ਵਿਚਾਰਧਾਰਾ ਤੋਂ ਕਾਫੀ ਵਾਕਫ ਸੀ ਤੇ ਸਤਿਕਾਰ ਭਾਵਨਾ ਵੀ ਰੱਖਦਾ ਸੀ, ਇਹ ਜਨਮ ਸਾਖੀ ਸਤਾਰਵੀਂ ਸਦੀ ਦੀ ਪਹਿਲੀ ਚੌਥਾਈ ਦੀ ਕ੍ਰਿਤ ਮੰਨੀ ਜਾਂਦੀ ਹੈ। ਮਿਹਰਬਾਨ ਦਾ ਪ੍ਰਯੋਜਨ ਗੁਰੂ ਨਾਨਕ ਜੀ ਦੇ ਚਿੰਤਨ ਨੂੰ ਪ੍ਰਜਵਲਤ ਕਰਨਾ ਸੀ। ਇਹ ਗੋਸ਼ਟਾਂ ਦੇ ਰੂਪ ਵਿੱਚ ਰਚੀ ਗਈ ਰਚਨਾ ਹੈ, ਗੋਸ਼ਟਾਂ ਪਰਮਾਰਥਾਂ ਨੂੰ ਖੋਲ੍ਹਣ ਦਾ ਪ੍ਰਬੀਨ ਢੰਗ ਸੀ। ਇਸ ਦੇ ਨਾਲ ਗਲਪਨਾਤਮਕ ਤੇ ਵਿਅਖਿਆਤਮਕ ਵਿਧੀ ਵੀ ਅਪਣਾਈ ਗਈ ਹੈ। ਹੱਥਲੀ ਰਚਨਾ ਇਤਿਹਾਸ ਤੇ ਮਿਥਿਹਾਸ ਦਾ ਮਿਸ਼ਰਤ ਰੂਪ ਹੈ। ਘਟਨਾਵਾਂ ਨੂੰ ਪੇਸ਼ ਕਰਨ ਲਈ ਨਾਟਕੀਪਨ ਦੀ ਪ੍ਰਧਾਨਤਾ ਵੀ ਵਿਦਮਾਨ ਹੈ। ਪਾਤਰਾਂ ਦੀ ਬੋਲੀ ਤੇ ਵਾਰਤਾਲਾਪ ਜੀਵਨ ਅਨੁਕੂਲ ਅਤੇ ਸਮੇਂ ਸਥਾਨ ਅਨੁਸਾਰ ਵਰਤੀ ਗਈ ਹੈ। ਮਿਹਰਬਾਨ ਦੀ ਜਨਮ ਸਾਖੀ ਦੀ ਭਾਸ਼ਾ ਸੰਧੂਕੜੀ ਤੇ ਮਿਸ਼ਰਤ ਰੂਪ ਵਾਲੀ ਹੈ। ਇਹ ਸਾਖੀ ਯਥਾਰਥ ਦੇ ਜ਼ਿਆਦਾ ਨੇੜੇ ਮੰਨੀ ਜਾਂਦੀ ਹੈ।

(ੲ) ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਉਦੋਂ ਲਿਖੀ ਗਈ ਜਦੋਂ ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਰਚੀਆਂ। ਪਹਿਲੀ ਵਾਰ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਨਾਲ ਉਤਪੋਤ ਹੈ। ਇਹ ਜਟਿਲ ਰੂਪ ਵਿੱਚ ਹੋਣ ਕਰਕੇ ਸਿੱਖਾਂ ਨੇ ਭਾਈ ਮਨੀ ਸਿੰਘ ਜੀ ਨੂੰ ਕਿਹਾ ਕਿ ਇਸ ਦਾ ਟੀਕਾ ਕਰ ਦਿਓ ਤਾਂ ਕਿ ਸਮਝ ਗੋਚਰੇ ਪੈ ਜਾਵੇ। ਇਸ ਲਈ ਇਹ ਜਨਮ ਸਾਖੀ ਭਾਈ ਗੁਰਦਾਸ ਦੀ ਵਾਰ ਤੇ ਅਧਾਰਤ ਹੈ ਅਤੇ ਭਾਈ ਗੁਰਦਾਸ ਵਲੋਂ ਦਿੱਤੀ ਵਾਕਫੀਅਤ ਨੂੰ ਅਧਾਰ ਬਣਾ ਕੇ ਪ੍ਰਚਲਤ ਸਾਖੀਆਂ ਨੂੰ ਪੇਸ਼ ਕੀਤਾ ਗਿਆ ਹੈ, ਕਿਉਂ ਕਿ ਇਹ ਸਾਖੀ ਬਾਅਦ ਵਿੱਚ ਲਿਖੀ ਗਈ ਹੈ। ਇਸ ਲਈ ਇਸ ਜਨਮ ਸਾਖੀ ਵਿੱਚ ਪੁਰਾਤਨ ਜਨਮ ਸਾਖੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਵੀ ਭਰਪੂਰ ਅਸਰ ਪਿਆ ਹੈ। ਇਹ ਜਨਮ ਸਾਖੀ ਭਾਈ ਗੁਰਦਾਸ ਤੇ ਅਧਾਰਤ ਹੋਣ ਕਰਕੇ ਵਧੇਰੇ ਮਹਾਨਤਾ ਰੱਖਦੀ ਹੈ। ਭਾਈ ਮਨੀ ਸਿੰਘ ਦੀ ਵਿਧੀ ਵਿਦਾਂਤਕ ਹੈ ਤੇ ਪਰਮਾਰਥੀ ਭਾਵਾਂ ਨੂੰ ਖੋਲ੍ਹਦੀ ਹੈ।

(ਸ) ਭਾਈ ਬਾਲੇ ਵਾਲੀ ਜਨਮ ਸਾਖੀ ਬੜੀ ਹੀ ਹਰਮਨ ਪਿਆਰੀ ਰਚਨਾ ਹੈ। ਇਸ ਦੀ ਵਿਸ਼ੇਸ਼ਤਾ ਇਸ ਕਰਕੇ ਸਮਝੀ ਜਾਂਦੀ ਹੈ ਕਿ ਇਹ ਪੋਥੀ ਸੁਲਤਾਨਪੁਰ ਦੇ ਪੈੜੇ ਮੋਖੇ ਨੇ ਲਿਖੀ ਜੋ ਗੁਰੂ ਅੰਗਦ ਜੀ ਦੇ ਦਰਸ਼ਨਾਂ ਲਈ ਆਇਆ। ਮੈਕਾਲਫ ਨੇ ਇਸ ਕ੍ਰਿਤ ਨੂੰ 1640 ਈ: ਦੀ ਲਿਖੀ ਮੰਨਿਆ ਹੈ, ਇਹ ਜਨਮ ਸਾਖੀ ਡਾ. ਕਿਰਪਾਲ ਸਿੰਘ ਅਨੁਸਾਰ ਦਿੱਲੀ ਵਿਖੇ ਪਿਆਰੇ ਲਾਲ ਕੋਲ ਸਾਂਭੀ ਹੋਈ ਹੱਥ ਲਿਖਤ ਤੇ ਅਧਾਰਤ ਹੈ ਜੋ ਬਾਕੀ ਬਾਲੇ ਵਾਲੀਆਂ ਜਨਮ ਸਾਖੀਆਂ ਨਾਲੋਂ ਪੁਰਾਣੀ ਹੈ। ਇਸ ਸਾਖੀ ਵਿੱਚ ਕਾਫੀ ਚਮਤਕਾਰੀ ਘਟਨਾਵਾਂ ਵਾਪਰਦੀਆਂ ਦਿਖਾਈਆਂ ਗਈਆਂ ਹਨ। ਜਿਸ ਨਾਲ ਰਚਨਾ ਦਿਲਚਸਪ ਵਧੇਰੇ ਹੋ ਗਈ ਹੈ। ਇਹ ਜਨਮ ਸਾਖੀ ਭਾਵੇਂ ਪੁਰਾਤਨ ਨਹੀਂ ਭਾਸਦੀ ਪਰ ਇਸ ਵਿੱਚ ਰਵਾਇਤਾਂ ਨੂੰ ਵਿਗਾੜ ਕੇ ਲਿਖਿਆ ਗਿਆ ਹੈ। ਬਾਲੇ ਨਾਮ ਦੇ ਕਲਪਿਤ ਵਿਅਕਤੀ ਨੂੰ ਵੀ ਪੇਸ਼ ਕੀਤਾ ਗਿਆ ਹੈ ਜੋ ਬਹੁਤੇ ਲੇਖਕਾਂ ਅਨੁਸਾਰ ਬਾਲਾ ਯਥਾਰਥਕ ਪਾਤਰ ਨਹੀਂ ਸਮਝਿਆ ਜਾਂਦਾ। ਭਾਈ ਗੁਰਦਾਸ ਨੇ ਵੀ ਭਾਈ ਬਾਲੇ ਦਾ ਜ਼ਿਕਰ ਨਹੀਂ ਕੀਤਾ। ਲੇਖਕ ਡਾ. ਕਿਰਪਾਲ ਸਿੰਘ ਜੀ ਦਾ ਵੀ ਇਹੀ ਵਿਚਾਰ ਹੈ। ਪਰ ਤਾਂ ਵੀ ਇਸ ਜਨਮ ਸਾਖੀ ਦੀ ਵਿਸ਼ੇਸ਼ ਮਹਾਨਤਾ ਹੈ। ਸਮਾਜਕ ਪੱਖ ਤੋਂ ਵੀ ਇਸ ਦੀ ਬਹੁਤ ਮਹਿਮਾ ਹੈ। ਬੇਬੇ ਨਾਨਕੀ ਦਾ ਗੁਰੂ ਨਾਨਕ ਨਾਲ ਘਣੇਰਾ ਪਿਆਰ ਇਸ ਜਨਮ ਸਾਖੀ ਵਿਚੋਂ ਭਰਪੂਰਤਾ ਸਹਿਤ ਉਘੜਦਾ ਹੈ। ਗੁਰੂ ਨਾਨਕ ਦੀ ਸੱਸ ਚੰਦੋ ਰਾਣੀ ਦਾ ਬੇਬੇ ਨਾਨਕੀ ਨਾਲ ਗੁਰੂ ਨਾਨਕ ਦੀ ਉਪਰਾਮਤਾ ਬਾਰੇ ਸੰਵਾਦ ਕਾਫੀ ਸੁਭਾਵਕ ਜਾਪਦਾ ਹੈ। ਨਿਸੰਦੇਹ ਇਹ ਜਨਮ ਸਾਖੀ ਮਾਨਵੀ ਭਾਵਨਾਵਾਂ ਨੂੰ ਜ਼ਿਆਦਾ ਛੂੰਹਦੀ ਹੈ।

ਜਨਮ ਸਾਖੀਆਂ ਸਾਡਾ ਵੱਡਮੁੱਲਾ ਖਜ਼ਾਨਾ ਹਨ। ਇਤਿਹਾਸਕ ਪੱਖ ਤੋਂ ਇਹ ਰਵਾਇਤਾਂ ਦੀ ਅਨਮੋਲ ਸਮੱਗਰੀ ਸਾਂਭੀ ਬੈਠੀਆਂ ਹਨ। ਧਾਰਮਕ ਪੱਖ ਤੋਂ ਬਾਣੀ ਆਤਮਕ ਗਿਆਨ ਦਿੰਦੀ ਹੈ ਅਤੇ ਸਾਹਿਤਕ ਪੱਖੋਂ ਇਹ ਜਨਮ ਸਾਖੀਆਂ ਸਾਹਿਤ ਦਾ ਉਤਕ੍ਰਿਸ਼ਟ ਨਮੂਨਾ ਹਨ। ਬੋਲੀ ਰਸੀਲੀ ਹੈ ਤੇ ਖਿੱਚ ਭਰਪੂਰ ਹੈ। ਅਧਿਆਤਮਕ ਪੱਖ ਤੋਂ ਇਹ ਕਿਰਤਾਂ ਬਹੁਮੁੱਖੀ ਧਾਰਮਕ ਸਿਧਾਂਤਾਂ ਦਾ ਉਲੇਖ ਵੀ ਕਰਦੀਆਂ ਹਨ ਪਰ ਇਸ ਦੀ ਸਮੱਗਰੀ ਮਿਲਗੋਭਾ ਹੈ। ਸ਼ਰਧਾ ਭਰਪੂਰ ਹੋਣ ਕਰਕੇ ਇਸ ਵਿੱਚ ਮਿਥਿਹਾਸਕ ਤੱਥਾਂ ਦੀ ਭਰਮਾਰ ਹੈ। ਅਸਚਰਜਨਕ ਘਟਨਾਵਾਂ ਤਰਕ-ਵਿਹੂਣੀਆਂ ਵੀ ਹਨ। ਇਸ ਵਿੱਚ ਅਨੇਕਾਂ ਹੀ ਕਰਾਮਾਤਾਂ ਨੂੰ ਜਾਂ ਤਾਂ ਜਨਮ ਸਾਖੀ ਸਾਹਿਤ

ਵਿੱਚ ਉਂਵ ਦੀ ਉਂਵ ਹੀ ਜੋੜ ਦਿੱਤਾ ਹੈ ਤੇ ਜਾਂ ਕੁਝ ਵਲ ਪਾ ਕੇ ਕਰਾਮਾਤੀ ਅੰਸ਼ਾਂ ਨੂੰ ਭਰ ਦਿੱਤਾ ਹੈ ਤਾਂ ਕਿ ਗੁਰੂ ਸਾਹਿਬ ਦੂਜੇ ਮਹਾਂਪੁਰਸ਼ਾਂ ਤੋਂ ਘੱਟ ਪ੍ਰਤਿਭਾਵਾਨ ਸਾਬਤ ਨਾ ਹੋਣ। ਇਨ੍ਹਾਂ ਦੀ ਲਿਖਣ ਵਿਧੀ ਵਿੱਚ ਅਨੇਕਾਂ ਹੀ ਢੰਗ ਤਰੀਕੇ ਅਪਣਾਏ ਗਏ ਹਨ। ਪਾਤਰਾਂ ਦੀ ਵਾਰਤਾਲਾਪ ਦਿਲਚਸਪੀ ਨਾਲ ਭਰੀ ਪਈ ਹੈ। ਇਸ ਵਿੱਚ ਬੋਲੀ ਦਾ ਭਰਪੂਰ ਹੱਥ ਹੈ। ਬੋਲੀ ਸਮੇਂ, ਸਥਾਨ ਤੇ ਫਿਰਕੇ ਦੇ ਅਨੁਕੂਲ ਵਰਤੀ ਗਈ ਹੈ। ਜੋ ਵਾਰਤਾਲਾਪ ਨੂੰ ਦਿਲਚਸਪ ਵੀ ਬਣਾਉਂਦੀ ਹੈ ਤੇ ਆਕਰਸ਼ਤ ਵੀ ਕਰਦੀ ਹੈ। ਘਟਨਾਵਾਂ ਕਹਾਣੀ ਵਿੱਚ ਰੰਗ ਭਰਦੀਆਂ ਹਨ ਤੇ ਕਹਾਣੀ ਚਾਲ ਨੂੰ ਅੱਗੇ ਤੋਰਦਿਆਂ ਅਸਚਰਜ - ਜਨਕ ਮੋੜ ਵੀ ਪ੍ਰਦਾਨ ਕਰਦੀਆਂ ਹਨ। ਜਨਮ ਸਾਖੀਆਂ ਵਿੱਚ ਗੋਸ਼ਟਾਂ ਪਰਮਾਰਥਾਂ ਦੇ ਗੁਹਜਾਂ ਨੂੰ ਖੋਹਲਦੀਆਂ ਸ਼ਰਧਾ ਪੂਰਬਕ ਕਲਪਿਤ ਘਟਨਾਵਾਂ ਕਹਾਣੀ ਵਿੱਚ ਰੌਚਿਕਤਾ ਭਰਦੀਆਂ ਹਨ ਤੇ ਪਾਠਕਾਂ ਦੀ ਉਤਸੁਕਤਾ ਵਿੱਚ ਵਾਧਾ ਵੀ ਕਰਦੀਆਂ ਹਨ। ਪਰ ਜਨਮ ਸਾਖੀਆਂ ਇਕ ਮਿਲ ਗੋਭਾ ਰੂਪ ਹਨ ਜਿਸ ਵਿੱਚ ਇਤਿਹਾਸ, ਮਿਥਿਹਾਸ, ਕਰਾਮਾਤਾਂ, ਕਲਪਿਤ ਘਟਨਾਵਾਂ। ਸਭ ਕੁਝ ਰਲਗੱਡ ਹੈ। ਇਤਿਹਾਸ ਇਸ ਵਿੱਚ ਹੈ ਪਰ ਦੂਜੀਆਂ ਵਸਤਾਂ ਨਾਲ ਰਲਵੇਂ ਰੂਪ ਵਿੱਚ ਹੈ। ਪ੍ਰੰਤੂ ਡੂੰਘੀ ਖੋਜ ਤੇ ਮੁਤਾਲਿਆਂ ਕਰਨ ਨਾਲ ਇਤਿਹਾਸ ਇਸ ਵਿਚੋਂ ਕੱਢਿਆ ਜਾ ਸਕਦਾ ਹੈ। ਜਨਮਸਾਖੀ ਪਰੰਪਰਾ ਦੇ ਲੇਖਕ ਦਾ ਮੂਲ ਮਨੋਰਥ ਵੀ ਇਨ੍ਹਾਂ ਜਨਮ ਸਾਖੀਆਂ 'ਚੋਂ ਅੰਕਿਤ ਰਵਾਇਤਾਂ ਦਾ ਅਧਿਐਨ ਕਰਕੇ ਜਨਮ ਸਾਖੀਆਂ ਦਾ ਨਵਾਂ ਰੂਪ ਤਿਆਰ ਕਰਨਾ ਸੀ ਤਾਂ ਕਿ ਇਹ ਸਾਖੀਆਂ ਸੱਚੇ ਅਰਥਾਂ ਵਿੱਚ ਮੰਨਣ ਯੋਗ ਕਿਰਤਾਂ ਬਣ ਸਕਨ।

ਰਵਾਇਤਾਂ ਕਿਸੇ ਵੀ ਧਰਮ ਦੇ ਮੁੱਢਲੇ ਪੜਾਅ ਦੀਆਂ ਧਾਰਣੀ ਹੁੰਦੀਆਂ ਹਨ। ਇਨ੍ਹਾਂ ਵਿੱਚ ਅੰਕਿਤ ਕਰਾਮਾਤੀ ਅੰਸ਼ ਮਿਥਿਹਾਸਕ ਸਮੱਗਰੀ ਨੂੰ ਪੁਛ-ਛਾਣ ਕੇ ਹੀ ਪਰਮਾਣਿਕ ਇਤਿਹਾਸ ਸਿਰਜਿਆ ਜਾ ਸਕਦਾ ਹੈ। ਰਵਾਇਤਾਂ ਬਾਰੇ ਲੇਖਕ ਦਾ ਵਿਚਾਰ ਹੈ ਕਿ ਇਹ ਹਰ ਕੌਮ ਤੇ ਹਰ ਇਤਿਹਾਸ ਦਾ ਮੁੱਢਲਾ ਸਰੋਤ ਹੁੰਦੀਆਂ ਹਨ। ਪਰਮਾਣਿਕ ਇਤਿਹਾਸ ਮਿਥਿਹਾਸਕ ਕਹਾਣੀਆਂ ਦੇ ਸਮੁੰਦਰ ਵਿਚੋਂ ਹੌਲੀ ਹੌਲੀ ਖੁਸ਼ਕ ਧਰਤੀ ਦੇ ਮਹਾਂਟਾਪੂ ਵਾਂਗ ਨਿਕਲਦਾ ਹੈ। ਰਵਾਇਤਾਂ ਸਦਾ ਆਪਣੇ ਧਾਰਮਕ, ਸਦਾਚਾਰਕ ਵਾਤਾਵਰਣ ਤੋਂ ਪ੍ਰਭਾਵਤ ਹੁੰਦੀਆਂ ਹਨ। ਇਤਿਹਾਸਕ ਹਵਾਲੇ ਇਨ੍ਹਾਂ ਰਵਾਇਤਾਂ ਨੂੰ ਅੱਗੇ ਪ੍ਰਮਾਣਿਕਤਾ ਪ੍ਰਦਾਨ ਕਰਦੇ ਹਨ। ਗੁਰੂ ਨਾਨਕ ਸਾਹਿਬ ਬਾਰੇ ਰਵਾਇਤਾਂ ਪਹਿਲਾਂ ਮੌਖਿਕ ਰੂਪ ਵਿੱਚ ਚਲਦੀਆਂ ਰਹੀਆਂ ਹਨ। ਗੁਰੂ ਅਰਜਨ ਸਾਹਿਬ ਦਾ ਅਕਬਰ ਬਾਦਸ਼ਾਹ ਨੂੰ ਗੋਇੰਦਵਾਲ ਸਾਹਿਬ ਵਿਖੇ ਸਾਖੀ ਸੁਣਾਉਣ ਦਾ ਜ਼ਿਕਰ ਮਿਲਦਾ ਹੈ। ਗੁਰੂ ਅਰਜਨ ਦੇਵ ਜੀ ਦਾ ਅਕਬਰਨਾਮੇ ਵਿੱਚ ਗੋਇੰਦਵਾਲ ਵਿਖੇ ਅਕਬਰ ਨੂੰ ਮਿਲਣਾ ਲਿਖਿਆ ਮਿਲਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਸੱਤਾ ਬਲਵੰਡ ਵਲੋਂ ਗੁਰੂ ਅੰਗਦ ਜੀ ਨੂੰ ਗੱਦੀ ਦੇਣ ਦਾ ਜ਼ਿਕਰ ਸੁਭਾਏਮਾਨ ਹੈ। ਸੱਤਾ ਬਲਵੰਡ ਜੀ ਗੁਰੂ ਅੰਗਦ ਜੀ ਦੇ ਸਮੇਂ ਕੀਰਤਨ ਕਰਦੇ ਰਹੇ ਸਨ। ਭੱਟਾਂ ਨੇ ਗੁਰੂ ਨਾਨਕ ਨੂੰ ਰਾਜਾ ਜਨਕ ਦਾ ਅਵਤਾਰ ਲਿਖਿਆ ਹੈ। ਬਾਣੀ ਵਿੱਚ ਇਹ ਹਵਾਲੇ ਜਨਮ ਸਾਖੀ ਸਾਹਿਤ ਨੂੰ ਸਮੱਗਰੀ ਪ੍ਰਦਾਨ ਕਰਦੇ ਹਨ।

ਗੁਰੂ ਹਰਗੋਬਿੰਦ ਜੀ ਨੇ ਗੁਰੂ ਨਾਨਕ ਸਾਹਿਬ ਦੀਆਂ ਯਾਦਗਾਰਾਂ ਦੀ ਭਾਲ ਕੀਤੀ ਹੈ ਅਤੇ ਗੁਰਦਵਾਰੇ ਵੀ ਬਣਾਏ ਹਨ। ਇਸੇ ਕਰਕੇ,ਜਿੱਥੇ ਜਿੱਥੇ ਗੁਰੂ ਹਰਿਗੋਬਿੰਦ ਸਾਹਿਬ ਗਏ, ਉਥੇ ਉਨ੍ਹਾਂ ਦੀ ਚਰਨ ਛੋਹ ਪੈਣ ਕਰਕੇ ਉਨ੍ਹਾਂ ਦੀ ਯਾਦ ਵਿੱਚ ਗੁਰਦਵਾਰੇ ਉਸਾਰੇ ਗਏ ਹਨ। ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਬਾਰੇ ਭਾਈ ਗੁਰਦਾਸ ਜੀ ਦਾ ਵਾਰਾਂ ਦੇ ਰੂਪ ਵਿੱਚ ਪਹਿਲਾ ਲਿਖਤੀ ਯਤਨ ਸੀ। ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਬਾਰੇ ਬਾਬਾ ਬੁੱਢਾ ਜੀ ਤੋਂ ਨੇੜਲੀ ਜਾਣਕਾਰੀ ਪ੍ਰਾਪਤ ਕੀਤੀ। ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਵਿੱਚ ਸੰਕੋਚਵੇਂ ਢੰਗ ਨਾਲ ਗੁਰੂ ਸਾਹਿਬ ਦੇ ਜੀਵਨ ਤੇ ਚਾਨਣਾ ਪਾਇਆ ਹੈ। ਉਨ੍ਹਾਂ ਦੀਆਂ ਉਦਾਸੀਆਂ ਵਿਚਲੀਆਂ ਵਿਸ਼ੇਸ਼ ਮਹਾਨਤਾ ਵਾਲੀਆਂ ਸਾਖੀਆਂ ਨੂੰ ਉਘਾੜਿਆ ਗਿਆ ਹੈ। ਗੁਰੂ ਨਾਨਕ ਦਾ ਸੁਮੇਰ ਪਰਬਤ ਤੇ ਜਾਣਾ। ਗੁਰੂ ਅੰਗਦ ਜੀ ਨੂੰ ਗੱਦੀ ਬਖਸ਼ਣਾ, ਮੱਕਾ ਤੇ ਬਗਦਾਦ ਜਾਣਾ ਅਤੇ ਕਰਤਾਰਪੁਰ ਆ ਕੇ ਵਸਣ ਦੇ ਪਰਮਾਣੀਕ ਸੰਕੇਤ ਮਿਲਦੇ ਹਨ। ਇਹ ਵੇਰਵੇ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਬਾਰੇ ਇਤਿਹਾਸਕ ਮਹਾਨਤਾ ਰਖਦੇ ਹਨ। ਇਸ ਤਰ੍ਹਾਂ ਭਾਈ ਗੁਰਦਾਸ ਜੀ ਦੀ ਇਹ ਵਾਰ ਗੁਰੂ ਨਾਨਕ ਪਰੰਪਰਾ ਦਾ ਲਿਖਤੀ ਰੂਪ ਬੰਨ੍ਹ ਗਈ ਹੈ। ਗੁਰੂ ਹਰਿਗੋਬਿੰਦ ਜੀ ਦਾ ਗੁਰੂ ਨਾਨਕ ਯਾਦਗਾਰੀ ਸਥਾਨ ਬਣਾਉਣਾ, ਭਾਈ ਗੁਰਦਾਸ ਜੀ ਦੁਆਰਾ ਵਾਰ ਦਾ ਰਚਣਾ ਅਤੇ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਦਾ ਹੋ ਜਾਣਾ ਇਹ ਤਿੰਨ ਐਸੀਆਂ ਘਟਨਾਵਾਂ ਹਨ ਜਿਨ੍ਹਾਂ ਤੋਂ ਸਾਖੀਕਾਰਾਂ ਨੂੰ ਜਨਮ ਸਾਖੀਆਂ ਨੂੰ ਲਿਖਤੀ ਰੂਪ ਦੇਣ ਵਿੱਚ ਵੱਡਮੁਖੀ ਪ੍ਰੇਰਣਾ ਤੇ ਸ਼ਕਤੀ ਪ੍ਰਾਪਤ ਹੋਈ। ਲੇਖਕ ਨੇ ਇਨ੍ਹਾਂ ਘਟਨਾਵਾਂ ਨੂੰ ਬਕਾਇਦਾ ਇਤਿਹਾਸਕ ਹਵਾਲਿਆਂ ਤੇ ਲਿਖਤੀ ਰਿਕਾਰਡ ਸਾਹਿਤ ਪੇਸ਼ ਕੀਤਾ ਹੈ।

***ਬਾਕੀ ਅਗਲੇ ਅੰਕ 'ਚ*** · *93160-05061*

# ਕੌਮੀ ਹੀਰਾ: ਅਕਾਲੀ ਕੌਰ ਸਿੰਘ ਜੀ ਨਿਹੰਗ

ਅਮਰੀਕ ਸਿੰਘ ਸ਼ੇਰ ਖਾਂ

ਪੰਜਾਬੀ ਸਾਹਿਤ ਦੀ ਕਾਲ-ਵੰਡ ਮੁਤਾਬਕ ੧੮੫੦-੧੯੪੭ ਈ: ਦੇ ਸਮੇਂ ਨੂੰ 'ਸੰਕ੍ਰਾਂਤੀ ਕਾਲ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸੰਕ੍ਰਾਂਤੀ ਸ਼ਬਦ ਸੰਕ੍ਰਾਂਤ ਤੋਂ ਬਣਿਆ ਹੈ।ਸੰਕਰਾਂਤ ਤੋਂ ਹੀ ਸੰਗਰਾਂਦ ਸ਼ਬਦ ਦੀ ਉਤਪਤੀ ਹੋਈ ਹੈ। ਸੰਕ੍ਰਾਂਤ ਤੋਂ ਭਾਵ ਹੈ : ਕੁਝ ਨਵਾਂ ਉਪਜਣਾ। ਸੰਕ੍ਰਾਂਤ ਸ਼ਬਦ ਪੰਜਾਬੀ ਅਖਾਉਤ 'ਪੱਤਝੜੇ ਹੁਣ ਪੁਰਾਣੇ ਵੇ, ਰੁੱਤ ਨਵਿਆਂ ਦੀ ਆਈ ਆ' ਦੇ ਭਾਵ ਨੂੰ ਸਮੋਈ ਬੈਠਾ ਹੈ।

੧੮੫੦ ਤੋਂ ੧੯੪੭ ਈ: ਤੱਕ ਦਾ ਲਗਭਗ ਸੌ ਸਾਲ ਦਾ ਸਮਾਂ ਜਿੱਥੇ ਪੰਜਾਬੀ ਸਾਹਿਤ ਦਾ ਸੰਕ੍ਰਾਂਤੀ ਕਾਲ ਹੈ ਉੱਥੇ ਇਹ ਸਮਾਂ ਸਿੱਖੀ ਦੇ ਵੀ ਸੰਕ੍ਰਾਂਤੀ ਕਾਲ ਵਜੋਂ ਮੰਨਿਆ ਜਾਣਾ ਚਾਹੀਦਾ ਹੈ।

੧੮੩੯ ਈ: 'ਚ ਮਹਾਰਾਜਾ ਰਣਜੀਤ ਸਿੰਘ ਸਵਰਗਵਾਸ ਹੋ ਚੁੱਕੇ ਸੀ। ੧੮੪੯ ਈ: 'ਚ ਸਿੱਖ ਰਾਜ ਨੂੰ ਅੰਗਰੇਜ਼ਾਂ ਨੇ ਆਪਣੇ ਕਬਜ਼ੇ ਚ ਲੈ ਲਿਆ। ਸਿੱਖ ਰਾਜ ਦੇ ਖਾਤਮੇ ਦੇ ਨਾਲ ਹੀ ਕਰੋੜਾਂ ਦੇ ਅੰਕੜੇ ਨੂੰ ਪਾਰ ਕਰ ਚੁੱਕੀ ਸਿੱਖ ਕੌਮ ਗਿਣਤੀ ਪੱਖੋਂ ਢਲਾਣ ਵੱਲ ਵਧਣੀ ਸ਼ੁਰੂ ਹੋ ਗਈ।ਸਿਰਫ ਦਸ ਬਾਰਾਂ ਸਾਲ ਚ ਈ ਕੌਮੀ ਗਿਣਤੀ ਦਾ ਕਰੋੜਾਂ ਤੋਂ ਘਟ ਕੇ ਕੁਝ ਲੱਖਾਂ ਦੇ ਅੰਕੜੇ ਚ ਪ੍ਰਵਰਤਿਤ ਹੋ ਜਾਣਾ ਹਰ ਪੰਥ-ਦਰਦੀ ਲਈ ਡੂੰਘੀ ਹੈਰਾਨੀ ਤੇ ਨਮੋਸ਼ੀ ਦਾ ਕਾਰਨ ਬਣਦਾ ਜਾ ਰਿਹਾ ਸੀ।

ਇਸ ਅਤਿਅੰਤ ਬਿਖੜੇ-ਸਮੇਂ ਚ ਜੇਕਰ ਕੁਝ ਕੁ ਪੰਥ-ਦਰਦੀ ਰੂਹਾਂ ਸਿੱਖੀ-ਮੰਡਲ ਚ ਪ੍ਰਵੇਸ਼ ਨਾ ਕਰਦੀਆਂ ਤਾਂ ਸ਼ਾਇਦ ਕੌਮ ਦੀ ਮੰਝਧਾਰ ਚ ਫਸੀ ਬੇੜੀ ਨੂੰ ਪਾਰ ਲਗਾਉਣਾ ਨਾ-ਮੁਮਕਿਨ ਹੋ ਜਾਂਦਾ।

ਜਦ ਇਹਨਾਂ ਸ਼ਖਸੀਅਤਾਂ ਦਾ ਨਿਰਪੱਖ ਹੋ ਕੇ ਮੁਤਾਲਿਆ ਕੀਤਾ ਜਾਂਦਾ ਹੈ ਤਾਂ ਪ੍ਰੋ: ਗੁਰਮੁਖ ਸਿੰਘ, ਭਾਈ ਦਿੱਤ ਸਿੰਘ, ਸਰ ਸੁੰਦਰ ਸਿੰਘ ਮਜੀਠੀਆ,ਭਾਈ ਕਾਹਨ ਸਿੰਘ ਨਾਭਾ, ਭਾਈ ਸਾਹਬ ਡਾ. ਵੀਰ ਸਿੰਘ, ਪ੍ਰਿੰ: ਤੇਜਾ ਸਿੰਘ, ਭਾਈ ਸਾਹਬ ਭਾਈ ਰਣਧੀਰ ਸਿੰਘ, ਮਾਸਟਰ ਤਾਰਾ ਸਿੰਘ ਆਦਿ ਦੇ ਨਾਂ ਕਲਮ ਦੀ ਨੋਕ ਤੇ ਆਪ-ਮੁਹਾਰੇ ਆ ਜਾਂਦੇ ਹਨ।

ਇਹਨਾਂ ਪੰਥਕ ਹੀਰਿਆਂ ਦੀ ਲੜੀ 'ਚ ਹੀ ਇੱਕ ਹੋਰ ਉੱਘਾ ਨਾਂ ਅਕਾਲੀ ਕੌਰ ਸਿੰਘ ਜੀ ਨਿਹੰਗ ਸਿੰਘ ਦਾ ਹੈ।

ਮੈਂ ਉਪਰੋਕਤ ਜਿੰਨ੍ਹਾਂ ਨਾਵਾਂ ਦਾ ਵਰਨਣ ਕੀਤੈ, ਇਹ ਇਸ ਸਦੀ ਦੇ ਆਪੋ-ਆਪਣੇ ਖੇਤਰਾਂ ਚ ਆਪੋ-ਆਪਣੇ ਤਰੀਕੇ ਨਾਲ ਸੇਵਾਵਾਂ ਨਿਭਾਣ ਵਾਲੇ ਸਿਰੇ ਦੇ ਸਿਰੜੀ ਸਿੱਖ ਸਨ।

ਪ੍ਰੋ. ਗੁਰਮੁਖ ਸਿੰਘ ਨੂੰ ਓਰੀਐਂਟਲ ਕਾਲਜ ਲਾਹੌਰ ਵਿੱਚ ਹਿੰਦੀ ਦੇ ਪ੍ਰੋਫੈਸਰ ਸਨ ਤੇ ਇਨ੍ਹਾਂ ਦੀ ਸੰਗਤ ਵਿੱਚ ਆ ਕੇ ਗਿਆਨੀ ਦਿੱਤ ਸਿੰਘ ਗਿਆਨੀ ਦੀ ਪ੍ਰੀਖਿਆ ਪਹਿਲੇ ਬੈਂਚ ਵਿੱਚ ਪਾਸ ਕੀਤੀ ਇਸੇ ਕਾਲਜ ਵਿੱਚ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਲੱਗ ਗਏ।

ਗਿਆਨੀ ਦਿੱਤ ਸਿੰਘ ਨੂੰ ਐਸੇ ਕਵੀ ਜਾਂ ਵਿਦਵਾਨ ਵਜੋਂ ਜਾਣਿਆ ਜਾਂਦੈ ਜਿਸਨੇ ਬਿਪਰ-ਵਾਦ ਤੇ ਤੱਤ-ਗੁਰਮਤਿ ਦਾ ਨਿਖੇੜਾ ਪਹਿਲੀ ਵਾਰ ਡੰਕੇ ਦੀ ਚੋਟ ਤੇ ਕਰਕੇ ਸਿੱਖਾਂ ਦੀ ਅੰਤਰ-ਆਤਮਾ ਨੂੰ ਝੰਜੋੜ ਕੇ ਰੱਖ ਦਿੱਤਾ।ਉਹਨਾਂ ਨੇ ਕੱਚ-ਘਰੜ ਸਿੱਖਾਂ ਨੂੰ ਬੜਾ ਤੀਬਰ ਹਲੂਣਾ ਦਿੰਦਿਆਂ ਸਿੱਖੀ ਦੇ ਸੁਨਹਿਰੀ ਅਸੂਲਾਂ ਵੱਲ ਪਰਤਣ ਲਈ ਪ੍ਰੇਰਿਆ।ਸਹੀ-ਅਰਥਾਂ ਚ ਪਹਿਲਾ ਗੁਰਮੁਖੀ ਅਖਬਾਰ ਸ਼ੁਰੂ ਕਰਨਾ ਵੀ 'ਗੁਰਮੁਖ ਸਿੰਘ-ਦਿੱਤ ਸਿੰਘ ਜੋੜੀ' ਦਾ ਕਮਾਲ ਸੀ।

ਏਸੇ ਈ ਤਰ੍ਹਾਂ ਅਕਾਦਮਿਕ ਤੇ ਕਲਾਸਿਕ ਪੱਧਰ ਦਾ ਸਾਹਿਤ ਰਚ ਕੇ ਏਸ ਸਾਹਿਤ ਨੂੰ ਸਿੱਖੀ ਦੇ ਪ੍ਰਚਾਰ ਲਈ ਹਥਿਆਰ ਵਜੋਂ ਵਰਤਣਾ ਭਾਈ ਵੀਰ ਸਿੰਘ ਸਾਹਬ ਦੀ ਦੂਰ-ਅੰਦੇਸ਼ੀ ਦਾ ਲਖਾਇਕ ਹੈ।ਆਪਣੀ ਰਫਤਾਰ ਨੂੰ ਆਖਰੀ ਸਵਾਸ ਤੱਕ ਬਣਾਈ ਰੱਖਣਾ ਕਿਸੇ ਕ੍ਰਿਸ਼ਮੇ ਤੋਂ ਘੱਟ ਨਹੀਂ।

ਹਿੰਦੂ ਤੇ ਸਿੱਖ ਧਰਮ ਦੇ ਸਿਧਾਂਤਕ ਨਿਖੇੜ ਲਈ ਭਾਈ ਕਾਹਨ ਸਿੰਘ ਨਾਭਾ, ਸਿੱਖ ਵਿੱਦਿਅਕ ਸੰਸਥਾਵਾਂ ਦੀ ਕਾਇਮੀ ਲਈ ਸੁੰਦਰ ਸਿੰਘ ਮਜੀਠੀਆ,ਸਿੱਖ ਰਹਿਤ ਮਰਿਆਦਾ ਦੇ ਨਿਰਮਾਣ ਤੇ ਸੰਪਾਦਨ ਲਈ ਪ੍ਰਿੰ: ਤੇਜਾ ਸਿੰਘ,ਦੇਸ ਦੀ ਅਜ਼ਾਦੀ ਲਈ ਸੰਪੂਰਨ ਸਿੱਖੀ-ਸਪਿਰਟ ਤਹਿਤ ਹਿੱਸਾ ਲੈਣ ਲਈ ਭਾਈ ਸਾਹਬ ਭਾਈ ਰਣਧੀਰ ਸਿੰਘ ਤੇ ਅਕਾਲੀ ਦਲ ਦੀ ਕਾਇਮੀ ਤੋਂ ਬਾਅਦ ਸਿਖਾਂ ਦੀ ਰਾਜਨੀਤਕ ਅਗਵਾਈ ਲਈ ਮਾਸਟਰ ਤਾਰਾ ਸਿੰਘ ਦਾ ਯੋਗਦਾਨ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ।ਭਾਵੇਂ ਕਿ ਰਾਜਨੀਤਕ ਪੱਧਰ ਤੇ ਏਸ ਸਮੇਂ ਦੌਰਾਨ ਹੋਰ ਬਹੁਤ ਕੁਝ ਕੀਤਾ ਜਾ ਸਕਦਾ ਸੀ ਪਰ ਉਸ ਸਮੇਂ ਦੇ ਹਲਾਤਾਂ ਤੇ ਕੌਮ ਦੀ

ਰਾਜਨੀਤਕ ਚੇਤਨਤਾ ਦੇ ਮੱਦੇ-ਨਜ਼ਰ ਜਿੰਨਾ ਵੀ ਕੁਝ ਸੰਭਵ ਹੋ ਸਕਿਆ, ਇਹਨਾਂ ਆਗੂਆਂ ਨੇ ਕਰਨ ਦਾ ਯਤਨ ਕੀਤਾ।

ਉਪਰੋਕਤ ਸਭ ਕੌਮਾਂ ਹੀਰੇ ੧੮੭੦-੭੫ ਈ:ਦੇ ਆਸ-ਪਾਸ ਕੁਝ ਸਿਰੜੀ ਸਿੱਖਾਂ ਦੇ ਯਤਨਾਂ ਸਦਕਾ ਸੁਰੂ ਹੋਈ ਸਿੰਘ ਸਭਾ ਲਹਿਰ ਦੀ ਉਪਜ ਸਨ।

ਏਸੇ ਈ ਸਮੇਂ ਹੁਸੀਨ ਧਰਤੀ ਕਸ਼ਮੀਰ ਦੀ ਬੁੱਕਲ ਚੋਂ ਅਕਾਲੀ ਕੌਰ ਸਿੰਘ ਜੀ ਨਿਹੰਗ ਦੇ ਰੂਪ ਚ ਇੱਕ ਕੋਹਿਨੂਰ ਹੀਰਾ ਸਿੱਖ ਕੌਮ ਦੀ ਝੋਲੀ ਪਿਆ।

ਏਸ ਸਿਰੜੀ ਬਾਲਕ ਦਾ ਜਨਮ ਫਰਵਰੀ ੧੮੮੬ ਈ: ਨੂੰ ਕਸ਼ਮੀਰ ਵਾਦੀ ਦੇ ਹੁਸੀਨ ਪਿੰਡ ਚਕਾਰ ਵਿਖੇ ਸਰਦਾਰ ਮਹਾਂ ਸਿੰਘ ਦੇ ਘਰ ਮਾਤਾ ਕਰਮ ਕੌਰ ਦੀ ਕੁੱਖੋਂ ਹੋਇਆ।

ਬਚਪਨ ਵਿੱਚ ਮਾਪਿਆਂ ਨੇ ਆਪ ਦਾ ਨਾਂ ਪੂਰਨ ਸਿੰਘ ਰੱਖਿਆ। ਪੂਰਨ ਸਿੰਘ ਬਚਪਨ ਤੋਂ ਹੀ ਨਿੱਤਨੇਮੀ ਤੇ ਗੁਰਮਤਿ ਵਿੱਦਿਆ ਚ ਦਿਲਚਸਪੀ ਲੈਣ ਵਾਲਾ ਸੁਘੜ-ਸਿਆਣਾ ਬਾਲਕ ਸੀ।ਚਕਾਰ ਦੇ ਇਲਾਕੇ ਚ ਸ:ਮਹਾਂ ਸਿੰਘ ਭੱਲੇ ਦਾ ਇੱਕ ਅਧਿਆਪਕ ਵਜੋਂ ਉੱਘਾ ਨਾਂ ਸੀ। ਬਾਲਕ ਪੂਰਨ ਸਿੰਘ ਨੂੰ ਏਸ ਅਧਿਆਪਕ ਦੀ ਸ਼ਾਗਿਰਦੀ ਚ ਪਾ ਦਿੱਤਾ ਗਿਆ। ੧੫ ਸਾਲ ਦੀ ਬਾਲ-ਵਰੇਸੇ ਪੂਰਨ ਸਿੰਘ ਗੁਰਬਾਣੀ ਦਾ ਪ੍ਰੋਢ ਗਿਆਤਾ ਬਣ ਗਿਆ।

ਉਸ ਵਕਤ ਦੀ ਰੀਤ ਮੁਤਾਬਕ ਬਾਲ ਅਵਸਥਾ ਚ ਹੀ ੧੭ ਸਾਲ ਦੀ ਉਮਰੇ ਆਪ ਜੀ ਦੇ ਵਿਰੋਧ ਦੇ ਬਾਵਜੂਦ ਆਪ ਜੀ ਦੀ ਸ਼ਾਦੀ ਕਰ ਦਿੱਤੀ ਗਈ ਪਰ ਆਪਨੇ ਘਰ-ਗ੍ਰਹਿਸਤੀ ਵਿੱਚ ਹੀ ਖਚਿਤ ਹੋ ਕੇ ਰਹਿ ਜਾਣਾ ਮੁਨਾਸਿਬ ਨਾ ਸਮਝਿਆ।

ਘਰ-ਬਾਹਰ ਤੋਂ ਉਪਰਾਮਤਾ ਕਈ ਵਾਰ ਕੌਮੀ-ਕਾਰਜਾਂ ਲਈ ਬੜੀ ਸਹਾਈ ਸਿੱਧ ਹੁੰਦੀ ਹੈ।ਸਿਰਫ ਆਪਣੇ ਈ ਘਰ-ਪਰਿਵਾਰ ਦੇ ਮੋਹ-ਜਾਲ ਚ ਫਸੇ ਰਹਿਣ ਵਾਲੇ ਬਹੁਤੇ ਨੇਤਾ ਜਾਂ ਪ੍ਰਚਾਰਕ ਬਹੁਤੀ ਵੇਰ ਕੌਮੀ-ਘਰ ਜਾਂ ਕੌਮੀ-ਪਰਿਵਾਰ ਨੂੰ ਆਪਣੇ ਘਰ-ਪਰਿਵਾਰ ਵਾਲਾ ਨਿੱਘ ਦੇਣ ਤੋਂ ਅਸਫਲ ਰਹਿ ਜਾਂਦੇ ਹਨ।

ਉਪਰਾਮ-ਚਿੱਤ ਗੱਭਰੂ ਪੂਰਨ ਸਿੰਘ ਉਪਰਾਮਤਾ ਵੱਸ ਇਕ ਰਾਤ ਨੂੰ ਘਰੋਂ ਨਿਕਲ ਤੁਰਿਆ ਤੇ ਪਹਾੜੀ ਰਸਤੇ ਚੱਲਦਾ-ਚੱਲਦਾ ਪੰਜਾ ਸਾਹਬ ਜਾ ਪਹੁੰਚਿਆ। ਉੱਥੋਂ ਇੱਕ ਸਤਸੰਗੀ ਭਾਈ ਲੱਧਾ ਸਿਹੁੰ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਬ ਆ ਪਹੁੰਚਿਆ। ਇੱਥੇ ਦੁੱਖ-ਭੰਜਨੀ ਬੇਰ ਦੇ ਨਜ਼ਦੀਕ ਆਪ ਨਾਮ-ਅਭਿਆਸ ਚ ਐਸੇ ਜੁਟੇ ਕਿ ਕਈ ਦਿਨ ਨਾਮ-ਅਭਿਆਸੀ ਬਾਰਿਸ਼ 'ਚ ਭਿੱਜਦੇ ਰਹੇ। ਆਪ ਦਾ ਪ੍ਰਭੂ-ਪ੍ਰੇਮ ਤੇ ਨਿਰੰਤਰ ਅਭਿਆਸ ਵੇਖਦਿਆਂ ਸਥਾਨਕ ਸੰਗਤ ਨੇ ਬੜੇ ਪ੍ਰੇਮ ਸਹਿਤ ਆਪਨੂੰ ਸਿਰੋਪੇ ਦੀ ਬਖਸ਼ਿਸ਼ ਕੀਤੀ।

ਅੰਮ੍ਰਿਤਸਰ ਤੋਂ ਵਿਦਾ ਹੋ ਕੇ ਆਪ ਹਜ਼ੂਰ ਸਾਹਬ ਦੀ ਯਾਤਰਾ ਦਾ ਬਿਖੜਾ ਪੈਂਡਾ ਤਹਿ ਕਰਨ ਲਈ ਨਿਕਲ ਤੁਰੇ। ਅੱਜ ਤੋਂ ਸੌ ਸਾਲ ਪਹਿਲਾਂ ਹਜ਼ੂਰ ਸਾਹਬ ਦੀ ਯਾਤਰਾ ਕੋਈ ਸੁਖੈਨ ਕਾਰਜ ਨਹੀਂ ਸੀ। ਪਰ ਆਪ ਜੀ ਦੇ ਦ੍ਰਿੜ-ਵਿਸ਼ਵਾਸ ਤੇ ਗੁਰੂ ਘਰ ਦੇ ਦਰਸ਼ਨਾਂ ਦੀ ਤਾਂਘ ਸਦਕਾ ਆਪ ਤਖਤ ਸ੍ਰੀ ਹਜ਼ੂਰ ਸਾਹਬ ਵਿਖੇ ਜਾ ਨਤਮਸਤਕ ਹੋਏ।ਇੱਥੇ ਆਪ ਦਾ ਮੇਲ ਉਸ ਵੇਲੇ ਦੀ ਹਰਮਨ-ਪਿਆਰੀ ਤੇ ਨਾਮ-ਰੱਤੀ ਸ਼ਖਸੀਅਤ ਭਾਈ ਹਜ਼ੂਰਾ ਸਿੰਘ ਹੈੱਡ-ਗ੍ਰੰਥੀ ਨਾਲ ਹੋਇਆ। ਭਾਈ ਸਾਹਬ ਦੀ ਸੰਗਤ ਤੇ ਰੰਗਤ ਸਦਕਾ ਆਪ ਨੇ ਹਜ਼ੂਰ ਸਾਹਬ ਦੀ ਧਰਤੀ ਤੋਂ ਅੰਮ੍ਰਿਤਪਾਨ ਕੀਤਾ ਤੇ ਆਪ ਨੂੰ ਨਵਾਂ ਨਾਂ 'ਕੌਰ ਸਿੰਘ' ਦੇ ਦਿੱਤਾ ਗਿਆ।

ਅੰਮ੍ਰਿਤ ਪਾਨ ਕਰਕੇ ਆਪ ਨੇ ਪੁਰਾਤਨ ਅਕਾਲੀ ਬਾਣਾ ਪਾ ਲਿਆ।ਪੁਰਾਤਨ ਬਾਣਾ ਪਾਉਣ ਕਰਕੇ ਆਪਨੂੰ ਸਾਰੇ ਅਕਾਲੀ ਕੌਰ ਸਿੰਘ ਦੇ ਨਾਂ ਨਾਲ ਬੁਲਾਣ ਲੱਗੇ।ਆਪ ਗੋਲ ਦਸਤਾਰਾ ਸਜ਼ਾ ਕੇ ਪੁਰਾਤਨ ਸਿੰਘਾਂ ਵਾਂਗ ਉੱਪਰ ਚੱਕਰ ਆਦਿਕ ਸ਼ਸ਼ਤਰ ਪੂਰੇ ਪ੍ਰੇਮ ਨਾਲ ਸਜਾਉਂਦੇ।ਦਸਤਾਰੇ ਚ ਸਜਾਇਆ ਖੰਡਾ ਆਪ ਜੀ ਦੀ ਸ਼ਖਸੀਅਤ ਨੂੰ ਚਾਰ ਚੰਨ ਲਗਾਉਂਦਾ। ਕਸ਼ਮੀਰ ਦੇ ਜੰਮਪਲ ਹੋਣ ਕਰਕੇ ਆਪ ਜੀ ਦਾ ਰੰਗ ਗੋਰਾ-ਨਿਛੋਹ ਸੀ। ਅਕਾਲੀ ਬਾਣਾ ਆਪ ਜੀ ਦੀ ਬਾਹਰੀ ਦਿੱਖ ਨੂੰ ਜਿੱਥੇ ਚਾਰ ਚੰਨ ਲਗਾਉਂਦਾ ਸੀ। ਉੱਥੇ ਬੋਲ-ਬਾਣੀ ਵਿਚਲੀ ਮਿਠਾਸ ਤੇ ਤਿਆਗ ਦੀ ਸੱਚੀ-ਸੁੱਚੀ ਭਾਵਨਾ ਹਰ ਕਿਸੇ ਨੂੰ ਆਪ ਜੀ ਦੇ ਕਰੀਬ ਲੈ ਆਉਂਦੀ।

ਹਜ਼ੂਰ ਸਾਹਿਬ ਦੀ ਮੁਬਾਰਕ ਧਰਤੀ ਤੇ ਈ ਆਪ ਨੇ ਭਾਈ ਹਜ਼ੂਰਾ ਸਿੰਘ ਦੀ ਪ੍ਰੇਰਨਾ ਸਦਕਾ ਗੁਰਬਾਣੀ ਤੋਂ ਇਲਾਵਾ ਹੋਰ ਪੁਰਾਤਨ ਗ੍ਰੰਥਾਂ ਦਾ ਡੂੰਘਾ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ।ਏਸੇ ਸਿਰੜੀ ਅਧਿਐਨ ਸਦਕਾ ਹੀ ਆਪ ਜੀ 'ਤੁਕ ਤਤਕਰਾ' ਨਾਂ ਦੇ ਵੱਡ ਅਕਾਰੀ ਗ੍ਰੰਥ ਦੀ ਰਚਨਾ ਕਰਨ ਦੇ ਯੋਗ ਹੋ ਸਕੇ।ਕੰਪਿਊਟਰ-ਯੁਗ ਦੀ ਆਮਦ ਤੋਂ ਪਹਿਲਾਂ ਏਸ ਗ੍ਰੰਥ ਦੀ ਸਹਾਇਤਾ ਨਾਲ ਗੁਰੂ ਗ੍ਰੰਥ ਸਾਹਬ ਦੀ ਕਿਸੇ ਵੀ ਤੁਕ ਨੂੰ ਲੱਭਣਾ ਬੜਾ ਹੀ ਅਸਾਨ ਹੋ ਗਿਆ ਸੀ।ਹਰ ਗੁਰਬਾਣੀ ਅਧਿਐਨ-ਕਰਤਾ ਇਸ ਗ੍ਰੰਥ ਤੋਂ ਬਿਨਾ ਆਪਣੇ ਆਪ ਨੂੰ ਅਧੂਰਾ ਮਹਿਸੂਸ ਕਰਦਾ ਸੀ।

ਹਜ਼ੂਰ ਸਾਹਬ ਲੰਬਾ ਸਮਾਂ ਟਿਕਾਅ ਤੋਂ ਬਾਦ ਆਪ ਜੀ ਉਹਨਾਂ ਸਭ ਸਥਾਨਾਂ ਦੀ ਯਾਤਰਾ ਨੂੰ ਨਿਕਲ ਤੁਰੇ, ਜਿੱਥੇ-ਜਿੱਥੇ ਗੁਰੂ ਸਾਹਿਬਾਨ ਜਾਂਦੇ ਰਹੇ ਸਨ। ਇਹਨਾਂ ਇਤਿਹਾਸਕ ਸਥਾਨਾਂ ਦੀ ਯਾਤਰਾ ਕਰਨੀ, ਕਥਾ ਵਾਰਤਾ ਕਰਨੀ, ਸਥਾਨਕ ਸੰਗਤਾਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾਉਣੀ ਆਪ ਦੀ ਜ਼ਿੰਦਗੀ ਦਾ ਮਨੋਰਥ ਬਣ ਚੁੱਕਾ ਸੀ।

ਬੇਸ਼ੱਕ ਇਹਨਾਂ ਦੂਰ-ਦਰਾਜ਼ ਦੇ ਖੇਤਰਾਂ ਚ ਆਪਨੂੰ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਪਰ ਆਪ ਅਕਾਲ-ਪੁਰਖ ਤੇ ਪੂਰਨ ਭਰੋਸਾ ਰੱਖਦੇ ਹੋਏ ਨਿਰੰਤਰ ਅੱਗੇ ਵਧਦੇ ਗਏ। ਇੱਕ ਵਾਰ ਆਪ ਕਾਬਲ ਦੇ ਨਜ਼ਦੀਕ ਲਾਲਪੁਰਾ ਪਿੰਡ ਚ ਕਈ ਦਿਨ ਤੱਕ ਦੀਵਾਨ ਲਗਾਉਂਦੇ ਰਹੇ। ਆਖਰੀ ਦਿਨ ਅੰਮਿਤ-ਸੰਚਾਰ ਲਈ ਨੀਯਤ ਕੀਤਾ ਗਿਆ। ਇਹ ਸਾਰਾ ਇਲਾਕਾ ਮੁਸਲੱਕਾ ਸੀ।ਸਥਾਨਕ ਮੁੱਲਾਂ-ਮੌਲਵੀ ਨਹੀਂ ਸੀ ਚਾਹੁੰਦੇ ਕਿ ਏਸ ਇਲਾਕੇ ਦੇ ਲੋਕ ਸਿੰਘ ਸਜਣ। ਉਹਨਾਂ ਨੇ ਆਖਰੀ ਦਿਨ ਤੋਂ ਇੱਕ ਰਾਤ ਪਹਿਲਾਂ ਈ ਗੋਂਦ ਗੁੰਦ ਲਈ ਕਿ ਰਾਤੋਂ-ਰਾਤ ਭਾਈ ਸਾਹਬ ਤੇ ਸਥਾਨਕ ਲੋਕਾਂ ਤੇ ਹਮਲਾ ਕਰਕੇ ਸਭ ਕੁਝ ਤਹਿਸ-ਨਹਿਸ ਕਰ ਦਿੱਤਾ ਜਾਏ ਤਾਂ ਜੋ ਆਉਣ ਵਾਲੇ ਸਮੇਂ ਚ ਇਸ ਇਲਾਕੇ ਚੋਂ ਸਿੱਖੀ ਦਾ ਬੀਜ ਪੂਰੀ ਤਰ੍ਹਾਂ ਨਾਸ਼ ਹੋ ਜਾਏ।

ਜਦ ਇਸ ਕੁਚਾਲ ਦਾ ਪਤਾ ਅਕਾਲੀ ਜੀ ਨੂੰ ਲੱਗਾ ਤਾਂ ਆਪ ਜੀ ਪੂਰੀ ਨਿਰਭੈਤਾ ਨਾਲ ਗੁਰਦੁਆਰਾ ਸਾਹਬ ਤੋਂ ਬਾਹਰ ਆ ਗਏ ਤੇ ਇਕੱਠੇ ਹੋਏ ਮੁੱਲਾਂ-ਮੌਲਾਨਿਆਂ ਤੇ ਆਮ ਜਨਤਾ ਨੂੰ ਬੜੀ ਗਰਜ਼ਵੀਂ ਪਰ ਸੰਕੋਚਵੀਂ ਸ਼ਬਦਾਵਲੀ ਚ ਸੰਬੋਧਨ ਕਰਨਾ ਸ਼ੁਰੂ ਕਰ ਦਿੱਤਾ। ਉਹਨਾਂ ਨੇ ਪਵਿੱਤਰ ਕੁਰਾਨ ਸ਼ਰੀਫ ਦੀਆਂ ਅਨੇਕਾਂ ਆਇਤਾਂ ਦਾ ਸ਼ੁੱਧ ਉਚਾਰਨ ਕਰਕੇ ਉਹਨਾਂ ਨੂੰ ਦੱਸਿਆ ਕਿ ਇਸਲਾਮ ਵੀ ਭਰਾਤਰੀ ਭਾਵ ਤੇ ਇਨਸਾਨੀਅਤ ਦਾ ਮੁੱਦਈ ਏ। ਤੁਸੀਂ ਗੁਰਦੁਆਰਾ ਸਾਹਬ ਤੇ ਇੱਥੋਂ ਦੇ ਬਾਸ਼ਿੰਦਿਆਂ ਨੂੰ ਰਾਖ ਦੇ ਢੇਰ ਚ ਬਦਲਣ ਦੀ ਜਿਹੜੀ ਸਕੀਮ ਬਣਾਈ ਬੈਠੇ ਓਂ, ਇਹ ਅਸਲ ਚ ਇਸਲਾਮ ਦੀ ਸੇਵਾ ਨਹੀਂ ਸਗੋਂ ਇਸਲਾਮ ਦਾ ਅਪਮਾਨ ਕਰਨ ਦੇ ਤੁਲ ਏ।

ਅਕਾਲੀ ਜੀ ਦੇ ਏਸ ਭਾਸ਼ਣ ਦਾ ਸਥਾਨਕ ਮੁੱਲਾਂ-ਮੌਲਾਨਿਆਂ ਤੇ ਆਮ ਮੁਸਲਿਮ ਜਨਤਾ ਤੇ ਐਸਾ ਚਮਤਕਾਰੀ ਅਸਰ ਹੋਇਆ ਕਿ ਉਹਨਾਂ ਦੇ ਹੱਥਾਂ ਚ ਫੜੇ ਹਥਿਆਰ ਥਾਏਂ ਡਿੱਗ ਪਏ।ਕੁਝ ਸਮਾਂ ਪਹਿਲਾਂ ਵਾਲੀ ਭੜਕੀ ਭੀੜ ਝੱਟ ਚ ਤਿੱਤਰ-ਬਿੱਤਰ ਹੋ ਗਈ। ਭੜਕੀ ਜਵਾਲਾ ਭਾਈ ਸਾਹਬ ਦੀ ਨਿਮਰਤਾ ਤੇ ਤੱਤ-ਗਿਆਨ ਸਦਕਾ ਥਾਏਂ ਸ਼ਾਂਤ ਹੋ ਗਈ।

ਆਪ ਜੀ ਏਸ ਲਾਲਪੁਰਾ ਪਿੰਡ ਚ ਸੰਗਤ ਦੇ ਸੱਦੇ ਤੇ ਨਿਰੰਤਰ ਗਿਆਰਾਂ ਸਾਲ ਤੱਕ ਹਰ ਸਾਲ ਆ ਕੇ ਦੀਵਾਨ ਸਜਾਉਂਦੇ ਰਹੇ ।ਹਰ ਸਾਲ ਭਾਰੀ ਅੰਮ੍ਰਿਤ ਸੰਚਾਰ ਹੁੰਦਾ। ਕਾਬਲ ਸ਼ਹਿਰ ਤੇ ਹੋਰ ਦੂਰ-ਦੁਰਾਡੇ ਤੋਂ ਆਈਆਂ ਸੰਗਤਾਂ ਇਹਨਾਂ ਦੀਵਾਨਾਂ ਚ ਹਾਜ਼ਰੀਆਂ ਭਰ ਕੇ ਸਿੱਖੀ ਮੰਡਲ ਚ ਪ੍ਰਵੇਸ਼ ਕਰਦੀਆਂ।ਇਸ ਸਮੇਂ ਦੌਰਾਨ ਹਜ਼ਾਰਾਂ ਦੀ ਗਿਣਤੀ ਚ ਸਹਿਜਧਾਰੀ ਸਿੱਖਾਂ ਨੇ 'ਸਿੰਘ' ਪਦਵੀ ਗ੍ਰਹਿਣ ਕਰਕੇ ਸਿੱਖੀ ਦੇ ਵਿਹੜੇ ਨੂੰ ਹੋਰ ਵਿਸ਼ਾਲਤਾ ਦਿੱਤੀ। ਅੱਜ ਦੇ ਅਫਗਾਨੀ ਸਿੱਖਾਂ ਦੀ ਅਜੋਕੀ ਦ੍ਰਿੜਤਾ ਪਿੱਛੇ ਅਸਲ ਚ ਸੌ ਸਾਲ ਪਹਿਲਾਂ ਅਕਾਲੀ ਕੌਰ ਸਿੰਘ ਦੀ ਨਿਭਾਈ ਭੂਮਿਕਾ ਨੂੰ ਕਦੇ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ।

ਆਪ ਜੀ ਸੁਭਾਅ ਪੱਖੋਂ ਜਿੱਥੇ ਸ਼ਾਂਤ ਤੇ ਨਿਮਰ ਸਨ ਉੱਥੇ ਸਿਧਾਂਤ ਤੇ ਅਸੂਲ ਪੱਖੋਂ ਪੂਰੀ ਤਰ੍ਹਾਂ ਦ੍ਰਿੜ ਸਨ।ਉਹ ਨਿਮਰਤਾ ਦੇ ਘਰ ਚ ਰਹਿੰਦਿਆਂ ਹੋਇਆਂ ਵੀ ਅਸੂਲੀ ਤੌਰ ਤੇ ਕਦੇ ਵੀ ਕਿਸੇ ਨਾਲ ਸਮਝੌਤਾ ਨਹੀਂ ਕਰਦੇ ਸਨ।

ਉਹਨਾਂ ਵੇਲਿਆਂ ਚ ਬਾਵਿਆਂ, ਬੇਦੀਆਂ ਤੇ ਸੋਢੀਆਂ ਨੇ ਆਪੋ-ਆਪਣੀਆਂ ਗੱਦੀਆਂ ਲਾ ਕੇ ਸਧਾਰਨ ਸਿੱਖਾਂ ਨੂੰ ਕਈ ਤਰ੍ਹਾਂ ਦੇ ਭੰਬਲ-ਭੂਸਿਆਂ ਚ ਪਾ ਰੱਖਿਆ ਸੀ।੧੯੨੯ ਦੇ ਆਸ-ਪਾਸ ਦੀ ਗੱਲ ਹੈ ਕਿ ਬਾਵਾ ਖੇਮ ਸਿੰਘ ਦੇ ਸਪੁੱਤਰ ਬਾਵਾ ਗੁਰਬਖਸ਼ ਸਿੰਘ ਕਸ਼ਮੀਰ ਦੇ ਇਤਿਹਾਸਕ ਗੁਰਦੁਆਰਾ ਸਾਹਬ ਪਾਤਸ਼ਾਹੀ ਛੇਵੀਂ ਚ ਤਸ਼ਰੀਫ ਲਿਆਏ।ਬਾਵਾ ਜੀ ਆਪਣੀ ਆਦਤ ਮੁਤਾਬਕ ਗੁਰੂ ਗ੍ਰੰਥ ਸਾਹਬ ਦੀ ਹਜ਼ੂਰੀ ਚ ਵੱਖਰਾ ਗੱਦਾ ਲਾ ਕੇ ਬੈਠ ਗਏ। ਸਥਾਨਕ ਸੰਗਤਾਂ ਵੀ ਬਾਵਾ ਜੀ ਨੂੰ ਆ ਮੱਥੇ ਟੇਕਣ ਲੱਗੀਆਂ।

ਜਦ ਅਕਾਲੀ ਜੀ ਨੇ ਬਾਵਾ ਜੀ ਦੀ ਇਹ ਕਰਤੂਤ ਦੇਖੀ ਤਾਂ ਆਪ ਨੇ ਭਰੀ ਸੰਗਤ ਚ ਇਸ ਗੱਲ ਦੀ ਪੁਰਜ਼ੋਰ ਵਿਰੋਧਤਾ ਕੀਤੀ।ਆਖਰ ਬਾਵਾ ਗੁਰਬਖਸ਼ ਸਿੰਘ ਨੂ ਗੱਦਾ ਚੁਕਾਉਣਾ ਪਿਆ ਤੇ ਫੈਸਲਾ ਹੋਇਆ ਕਿ ਉਹ ਵੱਖਰਾ ਗੱਦਾ ਲਗਾ ਕੇ ਬੈਠਣ ਦੀ ਬਿਜਾਇ ਗੁਰੂ ਗ੍ਰੰਥ ਸਾਹਬ ਦੀ ਤਾਬਿਆ ਬੈਠਣਗੇ ਤੇ ਉੱਥੇ ਈ ਬੈਠ ਕੇ ਕਥਾ-ਵਾਰਤਾ ਕਰਨਗੇ।

ਜਦ ਬਾਵਾ ਜੀ ਨੇ ਕਥਾ ਸ਼ੁਰੂ ਕੀਤੀ ਤਾਂ ਉਹਨਾਂ ਨੇ ਅਕਾਲੀ ਜੀ ਦੇ ਖਿਲਾਫ ਬੜਾ ਜ਼ਹਿਰ ਉੱਗਲਿਆ।ਪਰ ਆਪ ਸ਼ਾਂਤ-ਚਿੱਤ ਸੰਗਤ ਚ ਬੈਠੇ ਸਭ ਕੁਝ ਸੁਣਦੇ ਰਹੇ। ਅਖੀਰ ਚ ਬੜੀ ਨਿਮਰਤਾ ਨਾਲ ਹੱਥ ਜੋੜ ਕੇ ਕਹਿਣ ਲੱਗੇ " ਬਾਵਾ ਜੀ! ਆਪ ਜੀ ਮੇਰੇ ਖਿਲਾਫ ਸਟੇਜਾਂ ਤੇ ਜੋ ਮਰਜ਼ੀ ਬੋਲਦੇ ਰਹਿਣਾ,

ਕੋਈ ਗੱਲ ਨਹੀਂ।ਪਰ ਕਦੇ ਵੀ ਗੁਰੂ ਸਾਹਬ ਦੀ ਹਜ਼ੂਰੀ ਚ ਗੱਦਾ ਲਗਾ ਕੇ ਬੈਠਣ ਵਾਲੀ ਅਵੱਗਿਆ ਨਾ ਕਰਨਾ।"

ਇਹ ਘਟਨਾ ਉਹਨਾਂ ਦੀ ਅਸੂਲੀ-ਦ੍ਰਿੜਤਾ ਦਾ ਜਿਊਂਦਾ-ਜਾਗਦਾ ਪ੍ਰਮਾਣ ਹੈ। ਇਸ ਤੋਂ ਇਲਾਵਾ ਉਹਨਾਂ ਨੇ ਜ਼ਿੰਦਗੀ ਭਰ ਇੱਕ ਹੋਰ ਸਿਰੜ ਨਿਭਾਇਆ ਜੀਹਨੂੰ ਅੱਜ ਦੇ ਜ਼ਮਾਨੇ ਚ ਭਾਵੇਂ ਕਰਮ-ਕਾਂਡੀ ਜਾਂ ਫੋਕੀ ਮੁਸ਼ੱਕਤ ਮੰਨਿਆ ਜਾਵੇ ਪਰ ਪੁਰਾਤਨ ਸਿੰਘਾਂ ਦੇ ਅਕੀਦੇ ਮੁਤਾਬਕ ਇਹ ਅਸੂਲ ਉਹਨਾਂ ਦੁਆਰਾ ਖੁਦ ਨੂੰ ਅਜ਼ਮਾਇਸ਼ ਚ ਪਾਈ ਰੱਖਣ ਦਾ ਵਸੀਲਾ ਸੀ।

ਉਹਨਾਂ ਵੇਲਿਆਂ ਚ ਅੱਜ ਵਾਂਗ ਸੜਕਾਂ ਜਾਂ ਕਾਰਾਂ-ਮੋਟਰਸਾਈਕਲਾਂ ਦਾ ਨਾਮੋ-ਨਿਸ਼ਾਨ ਨਹੀਂ ਸੀ। ਪੈਦਲ ਚੱਲਦੇ ਹੋਏ ਬਿਖੜੇ ਰਸਤਿਆਂ ਨੂੰ ਪਾਰ ਕਰਦੇ ਜਾਣਾ ਜਾਂ ਸਾਈਕਲ ਦੀ ਸਵਾਰੀ ਹੀ ਉਹਨਾਂ ਦਾ ਸਭ ਤੋਂ ਵੱਡਾ ਆਉਣ ਜਾਣ ਦਾ ਸਾਧਨ ਸੀ।ਉਹ ਰਾਤ-ਦਿਨ ਸਾਈਕਲ ਤੇ ਚੜ੍ਹੇ ਬਿਖੜੇ-ਪੈਂਡਿਆਂ ਤੋਂ ਗੁਜ਼ਰਦੇ ਪ੍ਰਚਾਰ ਦੇ ਕੰਮਾਂ ਚ ਲੱਗੇ ਰਹਿੰਦੇ।ਭਾਵੇਂ ਕਿੰਨੀ ਵੀ ਭੁੱਖ-ਪਿਆਸ ਕਿਓਂ ਨਾ ਲੱਗਦੀ,ਕਦੇ ਵੀ ਕਿਸੇ ਬੇਅੰਮ੍ਰਿਤੀਏ ਤੋਂ ਭੋਜਨ-ਪ੍ਰਸ਼ਾਦਾ ਨਾ ਛਕਦੇ।ਹਮੇਸ਼ਾ ਆਪਣੇ ਗਲ ਚ ਇੱਕ ਝੋਲਾ ਲਮਕਾਈ ਰੱਖਦੇ।ਇਹ ਝੋਲਾ ਉਹਨਾਂ ਦੇ ਅਕਾਲੀ-ਬਾਣੇ ਦਾ ਪ੍ਰਤੀਕ ਸੀ ਤੇ ਉਹਨਾਂ ਦੇ ਸਿਰੜ ਦਾ ਜ਼ਾਮਨ ਵੀ ਸੀ।ਇਸ ਝੋਲੇ ਚ ਉਹ ਹਮੇਸ਼ਾ ਭੁੱਜੇ ਹੋਏ ਛੋਲੇ ਇੱਕ ਪੋਟਲੀ ਚ ਬੰਨ੍ਹ ਕੇ ਰੱਖੀ ਰੱਖਦੇ।ਕਈ ਵਾਰ ਕਈਕਈ ਦਿਨ ਉਹ ਇਹਨਾਂ ਛੋਲਿਆਂ ਦੇ ਸਹਾਰੇ ਕੱਢ ਲੈਂਦੇ ਪਰ ਜਦ ਮੌਕਾ ਮਿਲਦਾ ਤਾਂ ਜਾਂ ਖੁਦ ਪ੍ਰਸ਼ਾਦਾ ਤਿਆਰ ਕਰ ਲੈਣਾ ਜਾਂ ਕਿਸੇ ਅੰਮ੍ਰਿਤਧਾਰੀ ਸਿੰਘ ਜਾਂ ਸਿੰਘਣੀ ਦੇ ਹੱਥੋਂ ਹੀ ਛਕਣਾ।

ਬੇਸ਼ੱਕ ਬਾਦ ਚ ਉਹਨਾਂ ਨੂੰ ਸਰੀਰਕ ਤੌਰ ਤੇ ਇਸ ਹੱਠ ਦੀ ਵੱਡੀ ਕੀਮਤ ਚੁਕਾਉਣੀ ਪਈ ਪਰ ਉਹਨਾਂ ਨੇ ਜ਼ਿੰਦਗੀ ਭਰ ਏਸ ਨੇਮ ਨੂੰ ਆਪਣੇ ਅੰਗ-ਸੰਗ ਰੱਖਿਆ।

ਅਕਾਲੀ ਜੀ ਦੀ ਸੇਵਾ-ਭਾਵਨਾ ਦਾ ਵੀ ਕੋਈ ਸਾਨੀ ਨਹੀਂ ਸੀ। ਉਹਨਾਂ ਨੇ ਆਪਣੇ ਇਲਾਕੇ ਚਕਾਰ ਚ ਜਦ ਵਿੱਦਿਅਕ ਅਦਾਰੇ ਦੀ ਨੀਂਹ ਰੱਖੀ ਤਾਂ ਨਾਲ ਹੀ ਦੂਰ-ਦੁਰਾਡੇ ਦੇ ਵਿਦਿਆਰਥੀਆਂ ਲਈ ਬੋਰਡਿੰਗ ਹਾਊਸ (ਹੋਸਟਲ) ਦਾ ਵੀ ਨਿਰਮਾਣ ਕਰਵਾ ਦਿੱਤਾ।ਏਸ ਬੋਰਡਿੰਗ ਹਾਊਸ ਦੀ ਉਸਾਰੀ ਨਾਲ ਸੰਬੰਧਿਤ ਬੜੀ ਦਿਲਚਸਪ ਵਾਰਤਾ ਜੁੜੀ ਹੋਈ ਹੈ। ਬੋਰਡਿੰਗ ਹਾਊਸ ਦੀ ਉਸਾਰੀ ਲਈ ਕਾਫੀ ਸਾਰਾ ਸਮਾਨ ਪਹਾੜੀ ਦੇ ਨੀਚੇ ਲਿਆਂਦਾ ਗਿਆ।ਸ਼ਾਮ ਨੂੰ ਅਕਾਲੀ ਜੀ ਨੇ ਸਿੰਘਾਂ ਸਹਿਤ ਅਰਦਾਸਾ ਸੋਧਿਆ ਕਿ ਸਵੇਰ ਹੁੰਦੇ ਸਾਰ ਹੀ ਸਾਰੇ ਜਣੇ ਇਹ ਸਮਾਨ ਉੱਪਰ ਚੁੱਕ ਕੇ ਲਿਆਉਣਾ ਸ਼ੁਰੂ ਕਰਨਗੇ। ਪਰ ਸਵੇਰ ਹੁੰਦਿਆਂ ਈ ਬਾਰਿਸ਼ ਐਸੀ ਸ਼ੁਰੂ ਹੋਈ ਕਿ ਰੁਕਣ ਦਾ ਨਾਂ ਈ ਨਾ ਲਵੇ। ਅਕਾਲੀ ਜੀ ਕੀਤੇ ਅਰਦਾਸੇ ਮੁਤਾਬਕ ਐਨ ਵਕਤ ਤੇ ਉਸ ਜਗ੍ਹਾ ਤੇ ਪਹੁੰਚੇ ਤੇ ਇਕੱਲਿਆਂ ਈ ਆਪਣੇ ਮੋਢਿਆਂ ਤੇ ਸਮਾਨ ਢੋਣਾ ਸ਼ੁਰੂ ਕਰ ਦਿੱਤਾ।ਅਚਾਨਕ ਕੁਝ ਔਰਤਾਂ ਉਸ ਪਾਸਿਓਂ ਲੰਘੀਆਂ ਤਾਂ ਉਹਨਾਂ ਨੇ ਗਿਆਨੀ ਜੀ ਨੂੰ ਇਕੱਲਿਆਂ ਈ ਸਮਾਨ ਢੋਂਦੇ ਦੇਖਿਆ ਤਾਂ ਉਹਨਾਂ ਨੇ ਆਪਣੇ ਘਰਾਂ ਚ ਜਾ ਕੇ ਮਰਦਾਂ ਨੂੰ ਕਾਫੀ ਝਾੜ ਪਾਈ ਤੇ ਸਾਰੇ ਜਣੇ ਸ਼ਰਮ ਮਹਿਸੂਸ ਕਰਦੇ ਹੋਏ ਅਕਾਲੀ ਜੀ ਤੋਂ ਮੁਆਫੀ ਮੰਗਦੇ ਹੋਏ ਕੰਮ ਚ ਨਾਲ ਆ ਜੁਟੇ।

ਵਿਦਿਆਰਥੀਆਂ ਦੇ ਬੋਰਡਿੰਗ ਹਾਊਸ ਚ ਕੋਈ ਵੀ ਕੰਮ ਹੋਣਾ, ਚਾਹੇ ਬਰਤਨ ਮਾਂਜਣ ਦੀ ਸੇਵਾ ਹੀ ਕਿਓਂ ਨਾ ਹੋਣੀ, ਅਕਾਲੀ ਜੀ ਨੇ ਬੱਚਿਆਂ ਨਾਲ ਖੁਸ਼ੀ ਖੁਸ਼ੀ ਏਸ ਸੇਵਾ ਚ ਜੁਟੇ ਰਹਿਣਾ।

ਸਿੰਘ ਸਭਾ ਲਹਿਰ ਦੇ ਪ੍ਰਭਾਵ ਥੱਲੇ ਵਿੱਦਿਅਕ ਅਦਾਰਿਆਂ ਦੀ ਕਾਇਮੀ ਉਸ ਵਕਤ ਦਾ ਭਖਦਾ ਮੁੱਦਾ ਸੀ। ਆਪ ਨੇ ਆਪਣੇ ਇਲਾਕੇ ਚਕਾਰ ਚ ਸਿਰਫ ਮੁੰਡਿਆਂ ਦੀ ਭਲਾਈ ਲਈ ਹੋਸਟਲ ਸਮੇਤ ਵਿਦਿੱਅਕ ਅਦਾਰਾ ਈ ਨਹੀਂ ਖੋਲ੍ਹਿਆ ਸਗੋਂ ਕਸ਼ਮੀਰ ਚ ਬੀਬੀਆਂ ਲਈ ਸਭ ਤੋਂ ਪਹਿਲਾ ਬੋਰਡਿੰਗ ਹਾਊਸ ਸਮੇਤ ਸੁੰਦਰ ਵਿਦਿਆਲਿਆ ਖੋਲ੍ਹ ਕੇ ਇਸਤਰੀ ਵਿੱਦਿਆ ਦੀ ਨੀਂਹ ਰੱਖ ਦਿੱਤੀ।

ਏਸ ਚਕਾਰ ਦੇ ਇਲਾਕੇ ਚ ਛੇਤੀ ਹੀ ਆਪ ਨੇ ਵਿਦਿਅਕ ਸੰਸਥਾਵਾਂ ਤੋਂ ਇਲਾਵਾ ਜ਼ਨਾਨਾ-ਮਰਦਾਨਾ ਹਸਪਤਾਲ, ਤਾਰ-ਘਰ, ਡਾਕਖਾਨਾ, ਪਸ਼ੂ ਹਸਪਤਾਲ, ਲਾਇਬ੍ਰੇਰੀ ਆਦਿ ਖੋਲ੍ਹ ਕੇ ਏਸ ਇਲਾਕੇ ਨੂੰ ਸਵਰਗ ਦੀ ਨਿਆਈਂ ਬਣਾ ਦਿੱਤਾ।ਇਹ ਸਭ ਕੁਝ ਅਕਾਲੀ ਜੀ ਦੀ ਦੀਨ-ਦੁਖੀਆਂ ਪ੍ਰਤੀ ਸੁਘੜ-ਸੋਚ ਦਾ ਹੀ ਨਤੀਜਾ ਸੀ।ਚਕਾਰ ਦੇ ਏਸ ਇਲਾਕੇ ਚੋਂ ਸ਼ੁਰੂ ਹੁੰਦੀ ਹੋਈ ਸਿੱਖੀ ਦੀ ਖੁਸ਼ਬੂ ਪੂਰੀ ਕਸ਼ਮੀਰ-ਵਾਦੀ ਚ ਫੈਲ ਗਈ।

ਪਰ ੧੯੪੭ ਦੀ ਭਾਰਤ-ਪਾਕਿ ਵੰਡ ਨੇ ਜਿਵੇਂ ਏਸ ਸਭ ਕੁਝ ਨੂੰ ਗ੍ਰਹਿਣ ਲਗਾ ਦਿੱਤਾ ਹੋਵੇ।ਆਪ ਉਸ ਵਕਤ ਪੰਜਾਬ ਚ ਸਿੱਖੀ ਦੇ ਪ੍ਰਚਾਰ-ਪ੍ਰਸਾਰ ਚ ਜੁਟੇ ਹੋਏ ਸਨ।ਮਗਰੋਂ ਮੁਸਲਿਮ ਬਹੁ-ਗਿਣਤੀ ਨੇ ਉਸ ਵਕਤ ਦੀ ਫੈਲੀ ਫਿਰਕੂ-ਦਹਿਸ਼ਤਗਰਦੀ ਦੇ ਪ੍ਰਭਾਵ ਥੱਲੇ ਚਕਾਰ ਚ ਵੱਸਦੇ ਹਿੰਦੂ-ਸਿੱਖਾਂ ਤੇ ਬੜਾ ਜ਼ਬਰਦਸਤ ਹਮਲਾ ਕਰ ਦਿੱਤਾ। ਸਾਲਾਂ ਦੀ ਮਿਹਨਤ ਨਾਲ ਸਥਾਪਿਤ ਕੀਤੀਆਂ ਸੰਸਥਾਵਾਂ ਨੇਸਤੋ-ਨਾਬੂਦ ਕਰ ਦਿੱਤੀਆਂ

ਗਈਆਂ। ਸੈਂਕੜੇ ਹਿੰਦੂ-ਸਿੱਖ ਇਹਨਾਂ ਅਣਕਿਆਸੇ ਦੰਗਿਆਂ ਦੀ ਭੇਟ ਚੜ੍ਹ ਗਏ।

ਅਕਾਲੀ ਜੀ ਤੁਰੰਤ ਪੰਜਾਬ ਤੋਂ ਜਹਾਜ਼ ਰਾਹੀਂ ਸ੍ਰੀ ਨਗਰ ਪਹੁੰਚੇ। ਅੱਗੇ ਚਕਾਰ ਤੱਕ ਦਾ ਸਫਰ ਪੈਦਲ ਕੀਤਾ।ਹੱਥੀਂ ਲਗਾਏ ਤੇ ਪਾਲੇ ਬੂਟੇ ਸਵਾਹ ਹੋ ਚੁੱਕੇ ਸਨ।ਚਾਰ-ਚੁਫੇਰੇ ਮਲਬਾ ਹੀ ਮਲਬਾ।ਪਰ ਅਕਾਲੀ ਜੀ ਨੇ ਦਿਲ ਨਹੀਂ ਛੱਡਿਆ। ਉਹਨਾਂ ਨੇ ਸੈਂਕੜੇ ਵਿਧਵਾ ਔਰਤਾਂ ਤੇ ਯਤੀਮ ਬੱਚਿਆਂ ਨੂੰ ਹੌਂਸਲਾ ਦਿੱਤਾ।ਉਹ ਹੁਣ ਇਹਨਾਂ ਸਭਨਾਂ ਦੇ ਇਕਲੌਤੇ ਵਾਰਸ ਸਨ।ਉਹਨਾਂ ਨੇ ਇਹਨਾਂ ਸਭ ਉੱਜੜੇ ਪਰਿਵਾਰਾਂ ਨੂੰ ਏਸ ਇਲਾਕੇ ਤੋਂ ਕਿਧਰੇ ਦੂਰ-ਦੁਰਾਡੇ ਲਿਜਾ ਕੇ ਵਸਾਉਣ ਦੀ ਤਰਕੀਬ ਸੋਚੀ।ਅਕਾਲੀ ਜੀ ਦੀ ਦੂਰ-ਦ੍ਰਿਸ਼ਟਤਾ ਭਾਂਪ ਗਈ ਸੀ ਕਿ ਚਕਾਰ ਹੁਣ ਬਹੁਤੀ ਦੇਰ ਹਿੰਦੁਸਤਾਨ ਦਾ ਹਿੱਸਾ ਨਹੀਂ ਰਹਿਣ ਵਾਲਾ।ਚਕਾਰ ਦਾ ਇਲਾਕਾ ਜਲਦੀ ਹੀ ਪਾਕਿਸਤਾਨ ਦਾ ਹਿੱਸਾ ਬਣ ਗਿਆ।

ਸੰਗਰੂਰ ਰਿਆਸਤ ਚ ਆਪ ਦਾ ਕਾਫੀ ਪ੍ਰਭਾਵ ਸੀ। ਆਪ ਨੇ ਏਥੇ ੧੯੪੯ ਈ. ਚ ਗੁਰੂ ਨਾਨਕ ਆਸ਼ਰਮ ਸਥਾਪਿਤ ਕਰਕੇ ਇਹਨਾਂ ਸਾਰੇ ਨਿਆਸਰਿਆਂ ਨੂੰ ਆਸਰਾ ਦੇ ਕੇ ਸਿਰ ਤੋਂ ਜ਼ਿੰਮੇਵਾਰੀ ਦੀ ਵੱਡੀ ਪੰਡ ਲਾਹੀ।

ਉਹਨਾਂ ਦੁਆਰਾ ਸਥਾਪਿਤ ਕੀਤੇ ਆਸ਼ਰਮ ਸਿੱਖ ਜੀਵਨ-ਜਾਚ ਦਾ ਆਦਰਸ਼ਕ ਨਮੂਨਾ ਹੁੰਦੇ ਸਨ।ਜਿੱਥੇ ਕਿਤੇ ਵੀ ੧੯੪੭ ਦੀ ਵੰਡ ਦੇ ਦੁਖਿਆਰੇ ਉਹਨਾਂ ਨੂੰ ਮਿਲਦੇ, ਉਹ ਇਹਨਾਂ ਆਸ਼ਰਮਾਂ ਚ ਉਹਨਾਂ ਨੂੰ ਆਸਰਾ ਦਿੰਦੇ। ਸਵੇਰ ਤੋਂ ਲੈ ਕੇ ਸ਼ਾਮ ਤੱਕ ਉਹਨਾਂ ਦਾ ਸਾਰਾ ਸਮਾਂ ਏਸੇ ਭੱਜ- ਦੌੜ ਚ ਈ ਲੰਘ ਜਾਂਦਾ। ਬੇਸ਼ੱਕ ਉਮਰ ਸੱਠ-ਪੈਂਹਠ ਦੇ ਗੇੜ ਤੋਂ ਵੀ ਪਾਰ ਹੋ ਚੁੱਕੀ ਸੀ ਪਰ ਭੱਜ-ਦੌੜ ਤੇ ਗੁਰਮਤਿ ਪ੍ਰਚਾਰ ਲਈ ਉਹਨਾਂ ਦਾ ਉੱਡਣ-ਖਟੋਲਾ (ਸਾਈਕਲ) ਦਿਨ ਰਾਤ ਤਿਆਰ ਰਹਿੰਦਾ।

ਆਖਰ ੧੯੫੩ ਦਾ ਸਾਲ ਚੜ੍ਹਿਆ। ਆਸ਼ਰਮ ਦੇ ਖਰਚੇ ਤੇ ਯਤੀਮ ਬੱਚਿਆਂ ਨੂੰ ਅਗਲੇਰੀ ਜ਼ਿੰਦਗੀ ਲਈ ਸਥਾਪਿਤ ਕਰਨ ਲਈ ਉਹ ਕਦੇ ਪਟਿਆਲੇ ਤੇ ਕਦੇ ਅੰਮ੍ਰਿਤਸਰ ਹੁੰਦੇ। ਇੱਕ ਸਾਈਕਲ ਹੀ ਉਹਨਾਂ ਦਾ ਸਹਾਰਾ ਸੀ ਭਾਵੇਂ ਕਿ ਉਸ ਵੇਲੇ ਤੱਕ ਮੋਟਰ-ਗੱਡੀਆਂ ਆ ਚੁੱਕੀਆਂ ਸਨ। ਪਰ ਕੌਮ ਦੀ ਭਲਾਈ ਲਈ ਇਕੱਠਾ ਕੀਤਾ ਇੱਕ ਪੈਸਾ ਵੀ ਉਹ ਅਜਾਈਂ ਲਗਾਉਣਾ ਪਾਪ ਸਮਝਦੇ ਸਨ।

ਬਜ਼ੁਰਗ ਅਵਸਥਾ ਤੇ ਲੰਮੇ ਪੈਂਡੇ ਉਹਨਾਂ ਦੇ ਸਰੀਰ ਨਾਲ ਵਫਾ ਨਹੀਂ ਕਮਾ ਰਹੇ ਸਨ। ਜਦ ਭੁੱਖ ਲੱਗਣੀ ਤਾਂ ਝੋਲੇ ਚੋਂ ਛੋਲਿਆਂ ਦੀ ਮੁੱਠ ਅੰਦਰ ਸੁੱਟ ਲੈਣੀ।ਕਿਸੇ ਹੋਟਲ ਜਾਂ ਬੇਅੰਮ੍ਰਿਤੀਏ ਦੇ ਘਰ ਦਾ ਖਾਣਾ ਉਹਨਾਂ ਦੇ ਗਲੇ ਤੋਂ ਥੱਲੇ ਨਹੀਂ ਸੀ ਉੱਤਰਦਾ।ਜ਼ਿੰਦਗੀ ਦੀ ਏਸੇ ਕਸ਼ਮਕਸ਼ ਚ ਅਕਾਲੀ ਜੀ ਸਰੀਰਕ ਤੌਰ ਤੇ ਕਾਫੀ ਨਿਢਾਲ ਹੋ ਗਏ ਤੇ ਆਖਰ ੨੩ ਜਨਵਰੀ ੧੯੫੩ ਈ: ਨੂੰ ਇਹ ਕੌਮੀ ਹੀਰਾ ਹਜ਼ਾਰਾਂ ਹਮਦਰਦ-ਸਨੇਹੀਆਂ ਦੇ ਹੱਥੋਂ ਸਦਾ ਲਈ ਵਿਦਾ ਹੋ ਗਿਆ।

ਉਹਨਾਂ ਦੇ ਅਕਾਲ-ਚਲਾਣੇ ਤੇ ਉਸ ਵਕਤ ਦੇ ਪਟਿਆਲਾ ਤੋਂ ਛਪਦੇ ਪ੍ਰਸਿੱਧ ਰਸਾਲੇ 'ਪੰਜਾਬੀ ਦੁਨੀਆਂ' ਦੇ ਸੰਪਾਦਕ ਨੇ ਲਿਖਿਆ ਸੀ " ਅਕਾਲੀ ਜੀ ਦਾ ਕਸ਼ਮੀਰੀ ਸੇਬ ਵਾਂਗ ਭਾ ਮਾਰਦਾ ਗੋਰਾ-ਨਿਛੋਹ ਚਿਹਰਾ, ਫੁੱਲਾਂ ਵਾਂਗ ਮੁਸਕਰਾਉਂਦਾ ਮੁੱਖੜਾ, ਬਰਫ ਵਾਂਗ ਠੰਡਾ ਹਿਰਦਾ, ਝਰਨਿਆਂ ਦੇ ਪਾਣੀ ਵਰਗੀ ਮਾਨਸਿਕ ਨਿਰਮਲਤਾ,ਪਰਬਤ ਵਰਗੀ ਅਚੱਲ-ਅਡੋਲ ਉੱਚਤਾ ਤੇ ਕੇਸਰ ਵਾਂਗ ਖੁਸ਼ਬੂ ਖਿਲਾਰਦੀ ਉਪਕਾਰੀ ਜ਼ਿੰਦਗੀ ਕਦੇ ਵੀ ਭੁਲਾਈ ਨਹੀਂ ਜਾ ਸਕਦੀ।"

ਆਓ! ਅਸੀਂ ਵੀ ਏਸ ਮਹਾਨ ਪਰ-ਉਪਕਾਰੀ ਸ਼ਖਸੀਅਤ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਪਰਉਪਕਾਰ ਦੇ ਬੀਜ ਬੀਜ ਬੀਜਣ ਲਈ ਅੱਗੇ ਆਈਏ।

ਇਹਨਾਂ ਕੌਮੀ ਹੀਰਿਆਂ ਨੂੰ ਇਹੋ ਈ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।

*98157-58466*

-----0-----

ਸਫਾ 35 ਦਾ ਬਾਕੀ

ਦਰਦਨਾਕ ਸਵਾਲ ਖੜਾ ਕਰ ਦਿੱਤਾ ਹੈ ਜਿਸ ਦਾ ਜਵਾਬ ਭਰੂਣ ਹੱਤਿਆ ਦੇ ਅਪਰਾਧੀਆਂ ਨੂੰ, ਅੱਜ ਨਹੀਂ ਤਾਂ ਕੱਲ੍ਹ ਦੇਣਾ ਹੀ ਹੋਵੇਗਾ।

ਮਾਪਿਆਂ ਦੇ ਘਰ ਧੀ ਬੇਗਾਨੀ-ਘਰ ਸੌਹਰੇ ਪੈਰ ਟਿਕਾਵੇ।
ਜੇ ਸੌਹਰੇ ਘਰ ਤਸੀਹੇ ਝੱਲਣੇ-ਦੱਸੋ! ਧੀ ਕਿਥੇ ਫਿਰ ਜਾਵੇ।

ਔਰਤ ਦੇ ਸਮਾਜਿਕ ਜੀਵਨ ਵਿੱਚ ਬੇਸ਼ਕ ਕਾਫੀ ਬਦਲਾਓ ਆਇਆ ਹੈ ਫਿਰ ਵੀ ਸਮਾਜ ਵਿੱਚ ਔਰਤਾਂ ਨੂੰ ਯੋਗ ਸਥਾਨ ਦੇਣ ਲਈ ਜ਼ਰੂਰੀ ਹੈ ਕਿ ਔਰਤ ਦੀ ਯੋਗਤਾ ਨੂੰ ਹੋਰ ਅਸਰਦਾਰ ਅਤੇ ਸਾਰਥਿਕ ਬਣਾਇਆ ਜਾਵੇ। ਇਸ ਟੀਚੇ ਨੂੰ ਪ੍ਰਾਪਤ ਕਰਨ ਲਈ ਧੀਆਂ ਨੂੰ ਪੁੱਤਾਂ ਵਾਂਗ ਉੱਚੀ ਵਿੱਦਿਆ ਦੇ ਕੇ ਆਪਣੇ ਪੈਰਾਂ ਤੇ ਖੜਾ ਕਰਨ ਅਤੇ ਸਮਾਜਿਕ ਸੋਚ ਨੂੰ ਬਦਲਣਾ ਜ਼ਰੂਰੀ ਹੈ। ਜੇ ਭਰੂਣ ਹੱਤਿਆ ਦੇ ਅਪਰਾਧ ਨੂੰ ਠੱਲ੍ਹ ਪਾਉਣ ਲਈ ਕੜੇ ਅਤੇ ਸਾਰਥਿਕ ਕਦਮ ਨਾ ਚੁੱਕੇ ਗਏ ਤਾਂ ਨਾ ਬੱਤੀ ਸੁਲੱਖਣੀ ਮਾਂ ਰਹੇਗੀ ਤੇ ਨਾ ਹੀ ਠੰਡੀ ਛਾਂ ਮਿਲੇਗੀ।

ਬੱਤੀ ਸੁਲੱਖਣੀ ਮਾਂ- ਮਾਂ ਹੀ ਸੱਚਾ ਪਿਆਰ।
ਸੁੰਨਾ-ਸੁੰਨਾ ਜਾਪਦਾ, ਮਾਂ ਦੇ ਬਿਨਾਂ ਸੰਸਾਰ।

*75892-64221*

-----0-----

# ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕਿਸ਼ਨ ਜੀ

ਬਚਿੱਤਰ ਸਿੰਘ
ਬਠਿੰਡਾ

ਸ਼੍ਰੀ ਗੁਰੂ ਹਰਕਿਸਨ ਜੀ ਨੂੰ 'ਬਾਲ ਗੁਰੂ' ਜਾਂ ਫਿਰ 'ਬਾਲਾ ਪ੍ਰੀਤਮ' ਦੇ ਨਾਂਅ ਨਾਲ ਜਾਣਿਆ ਜਾਂਦਾ ਹੈ। ਆਪ ਗੁਰੂ ਨਾਨਕ ਜੀ ਦੁਆਰਾ ਚਲਾਏ ਗਏ ਨਿਰਮਲ ਪੰਥ ਦੇ ਅੱਠਵੇਂ ਗੁਰੂ ਸਨ। ਆਪ ਜੀ ਨੂੰ ਪੰਜ ਸਾਲ ਦੀ ਉਮਰ ਵਿੱਚ ਗੁਰਿਆਈ ਮਿਲੀ ਅਤੇ ਅੱਠ ਸਾਲ ਦੀ ਉਮਰ ਵਿੱਚ ਜੋਤੀ ਜੋਤ ਸਮਾ ਗਏ। ਆਪ ਜੀ ਨੇ ਆਪਣੀ ਬਾਲ ਗੁਰਿਆਈ ਦੇ ਤਿੰਨ ਸਾਲ ਦੇ ਸਮੇਂ ਵਿੱਚ ਜਿਗ ਸੂਝ, ਸਿਆਣਪ, ਦ੍ਰਿੜਤਾ ਅਤੇ ਦਲੇਰੀ ਨਾਲ ਸਿੱਖ ਪੰਥ ਦੀ ਅਗਵਾਈ ਕੀਤੀ ਜੋ ਆਪਣੀ ਮਿਸਾਲ ਆਪ ਸੀ ਤੇ ਉਨ ਾਂ ਨੇ ਦਰਸਾਅ ਦਿੱਤਾ ਕਿ ਉਮਰ, ਬੁਧੀਮਾਨਤਾ ਤੇ ਆਤਮ ਗਿਆਨ ਵਿੱਚ ਕੋਈ ਬਾਧਾ ਨਹੀਂ ਹੈ। ਆਓ 'ਬਾਲਾ ਪ੍ਰੀਤਮ' ਜੀ ਦੇ ਜੀਵਨ ਤੇ ਸੰਖੇਪ ਜਿਹੀ ਝਾਤ ਮਾਰੀਏ।

ਆਪ ਜੀ ਦਾ ਪ੍ਰਕਾਸ 8 ਸਾਵਣ ਸੰਮਤ 1723 ਮੁਤਾਬਿਕ 7 ਜੁਲਾਈ 1656 ਈਸਵੀ ਨੂੰ ਕੀਰਤਪੁਰ ਸਾਹਿਬ ਵਿਖੇ ਪਿਤਾ ਸ੍ਰੀ ਗੁਰੂ ਹਰਿਰਾਏ ਜੀ ਦੇ ਘਰ ਮਾਤਾ ਕ੍ਰਿਸਨ ਕੌਰ ਜੀ ਦੀ ਕੁੱਖੋਂ ਹੋਇਆ। ਨਾਨਕਸ਼ਾਹੀ ਕੈਲੰਡਰ ਮੁਤਾਬਿਕ ਅੱਜ ਕੱਲ 8 ਸਾਵਣ ਹਰ ਸਾਲ 23 ਜੁਲਾਈ ਨੂੰ ਆਉਂਦਾ ਹੈ। ਰਾਮਰਾਏ ਜੀ ਆਪ ਜੀ ਦੇ ਵੱਡੇ ਭਰਾ ਸਨ।

ਗੁਰੂ ਹਰਿਰਾਏ ਜੀ ਨੇ ਅਕਤੂਬਰ 1661 ਈਸਵੀ ਵਿੱਚ ਆਪ ਜੀ ਨੂੰ ਯੋਗਤਾ ਦੇ ਅਧਾਰ 'ਤੇ ਗੁਰਗੱਦੀ ਬਖਸ਼ ਦਿੱਤੀ ਭਾਵੇਂ ਕਿ ਆਪ ਜੀ ਦੇ ਵੱਡੇ ਭਰਾ ਰਾਮਰਾਏ ਬੜੇ ਚਤੁਰ, ਨੀਤੀ ਨਿਪੁੰਨ ਤੇ ਸਿੱਖ ਸੰਗਤਾਂ ਅਤੇ ਮਸੰਦਾਂ ਵਿੱਚ ਸਤਿਕਾਰ ਦੀ ਨਿਗ ਾ ਨਾਲ ਵੇਖੇ ਜਾਂਦੇ ਸਨ। ਜਦ ਔਰੰਗਜੇਬ ਨੇ ਗੁਰੂ ਹਰਿਰਾਏ ਜੀ ਨੂੰ ਦਿੱਲੀ ਬੁਲਾਇਆ ਸੀ ਤਾਂ ਗੁਰੂ ਜੀ ਨੇ ਆਪਣੀ ਥਾਂ ਰਾਮ ਰਾਏ ਨੂੰ ਗੁਰਮਤਿ ਦੇ ਸਿਧਾਂਤ ਸਪੱਸ਼ਟ ਕਰਨ ਲਈ ਭੇਜਿਆ ਸੀ। ਰਾਮ ਰਾਏ ਨੇ ਪਹਿਲਾਂ ਤਾਂ ਬਾਦਸਾਹ ਔਰੰਗਜੇਬ ਨੂੰ ਆਪਣੀ ਪ੍ਰਤਿਭਾ ਨਾਲ ਬਹੁਤ ਪ੍ਰਭਾਵਿਤ ਕੀਤਾ ਤੇ ਬਾਅਦ ਵਿੱਚ ਕਰਾਮਾਤਾਂ ਦਿਖਾਈਆਂ। ਬਾਅਦ ਵਿੱਚ ਮੁਲਾਣਿਆਂ ਦੇ ਕਹਿਣ 'ਤੇ ਔਰੰਗਜੇਬ ਨੇ ਰਾਮਰਾਏ ਨੂੰ ਪੁੱਛਿਆ ਕਿ ਤੁਹਾਡੇ ਗ੍ਰੰਥ ਵਿੱਚ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ' ਲਿਖ ਕੇ ਇਸਲਾਮ ਧਰਮ ਦੀ ਨਿੰਦਾ ਕੀਤੀ ਗਈ ਹੈ। ਬਾਦਸ਼ਾਹ 'ਤੇ ਆਪਣਾ ਬਣਿਆ ਪ੍ਰਭਾਵ ਕਾਇਮ ਰੱਖਣ ਲਈ ਅਤੇ ਉਸ ਦੀ ਖੁਸਨੰਦੀ ਪ੍ਰਾਪਤ ਕਰਨ ਲਈ ਰਾਮਰਾਏ ਨੇ ਕਿਹਾ ਕਿ ਅਸਲ ਸਬਦ 'ਮਿਟੀ ਬੇਈਮਾਨ ਕੀ ਪੇੜੈ ਪਈ ਕੁਮਿਆਰ' ਹੈ ਪਰ ਲਿਖਾਰੀ ਦੀ ਗਲਤੀ ਕਾਰਨ 'ਮੁਸਲਮਾਨ' ਲਿਖਿਆ ਗਿਆ ਹੈ। ਇਸ ਘੋਰ ਅਵੱਗਿਆ ਕਾਰਨ ਗੁਰੂ ਹਰਿਰਾਏ ਜੀ ਨੇ ਉਸ ਨੂੰ ਗੁਰਗੱਦੀ ਤੋਂ ਵਾਂਝਾ ਕਰ ਦਿੱਤਾ ਅਤੇ ਸਦਾ ਲਈ ਤਿਆਗ ਦਿੱਤਾ। ਇਸ ਕਾਰਨ ਕਰਕੇ ਰਾਮਰਾਏ ਨੇ ਆਪ ਜੀ ਦੀ ਵਿਰੋਧਤਾ ਜਾਰੀ ਰੱਖੀ।

ਗੁਰਗੱਦੀ 'ਤੇ ਬੈਠਣ ਤੋਂ ਬਾਅਦ ਆਪ ਜੀ ਕੀਰਤਪੁਰ ਸਾਹਿਬ ਵਿਖੇ ਪਹਿਲੇ ਗੁਰੂਆਂ ਦੀ ਤਰ ਾਂ ਸਿੱਖ ਧਰਮ ਦਾ ਪ੍ਰਚਾਰ ਕਰਦੇ ਅਤੇ ਸਿੱਖਾਂ ਨੂੰ ਉਪਦੇਸ ਦਿੰਦੇ। ਆਪ ਜੀ ਨੇ ਰੋਪੜ ਦੇ ਇੱਕ ਧਨੀ ਆਦਮੀ ਰਾਜਾ ਰਾਮ ਨੂੰ ਆਪਣੇ ਦਰਬਾਰ ਵਿੱਚ ਆਉਣ ਤੋਂ ਰੋਕ ਦਿੱਤਾ ਕਿਉਂਕਿ ਉਹ ਆਪਣੇ ਘਰ ਪੈਦਾ ਹੁੰਦੀਆਂ ਕੁੜੀਆਂ ਨੂੰ ਜਨਮ ਸਮੇਂ ਹੀ ਮਾਰ ਦਿੰਦਾ ਸੀ। ਜਦ ਉਸ ਆਦਮੀ ਨੇ ਪਛਤਾਵਾ ਕੀਤਾ ਤੇ ਅੱਗੇ ਤੋਂ ਚੰਗਾ ਇਨਸਾਨ ਬਣਨ ਦੀ ਪ੍ਰਤਿਗਿਆ ਕੀਤੀ ਤਾਂ ਆਪ ਜੀ ਨੇ ਭਰੇ ਦਰਬਾਰ ਵਿੱਚ ਇਸ ਕੁੜੀਮਾਰ ਨੂੰ ਤਾੜਨਾ ਕਰਕੇ ਬਖਸ਼ ਦਿੱਤਾ। ਇਸ ਤਰ ਾਂ ਆਪ ਜੀ ਨੇ ਅਨੇਕਾਂ ਪਰਉਪਕਾਰ ਕੀਤੇ।

ਗੁਰੂ ਸਾਹਿਬ ਦੇ ਵੱਡੇ ਭਰਾ ਰਾਮਰਾਏ ਨੇ ਬਾਦਸ਼ਾਹ ਔਰੰਗਜੇਬ ਕੋਲ ਫਰਿਆਦ ਕੀਤੀ ਕਿ ਮੇਰੇ ਪਿਤਾ ਨੇ ਮੇਰਾ ਹੱਕ ਮਾਰ ਕੇ ਮੇਰੇ ਛੋਟੇ ਭਰਾ ਨੂੰ ਗੁਰਗੱਦੀ ਅਤੇ ਜਾਇਦਾਦ ਦੇ ਦਿੱਤੀ ਹੈ। ਇਹ ਸਭ ਕੁਝ ਤਾਂ ਹੋਇਆ ਕਿਉਂਕਿ ਮੈਂ ਤੁਹਾਡਾ ਹੁਕਮ ਮੰਨਦਾ ਹਾਂ। ਇਸ ਪਰ ਔਰੰਗਜੇਬ ਨੇ ਰਾਜਾ ਜੈ ਸਿੰਘ ਨੂੰ ਹੁਕਮ ਕੀਤਾ ਕਿ ਉਹ ਗੁਰੂ ਸਾਹਿਬ ਨੂੰ ਦਿੱਲੀ ਬੁਲਾਏ। ਰਾਜਾ ਜੈ ਸਿਘ ਨੇ ਆਪਣੇ ਦੀਵਾਨ ਪਰਸਰਾਮ ਨੂੰ ਗੁਰੂ ਸਾਹਿਬ ਨੂੰ ਸਤਿਕਾਰ ਸਹਿਤ ਦਿੱਲੀ ਲਿਆਉਣ ਲਈ ਭੇਜਿਆ। ਦੀਵਾਨ ਕੀਰਤਪੁਰ ਪਹੁੰਚਿਆ ਤੇ ਗੁਰੂ ਸਾਹਿਬ ਨੂੰ ਦਿੱਲੀ ਜਾਣ ਲਈ ਬੇਨਤੀ ਕੀਤੀ। ਗੁਰੂ ਸਾਹਿਬ ਨੇ ਦੀਵਾਨ ਨੂੰ ਕਿਹਾ ਕਿ ਉਨ ਾਂ ਨੂੰ ਦਿੱਲੀ ਜਾਣ ਤੋਂ ਕੋਈ ਇਨਕਾਰ ਨਹੀਂ ਪਰ ਉਹ ਔਰੰਗਜੇਬ ਵਰਗੇ ਬਾਦਸਾਹ ਦਾ ਮੂੰਹ ਨਹੀਂ ਵੇਖਣਗੇ। ਅੰਤ ਵਿੱਚ ਗੁਰੂ ਸਾਹਿਬ ਨੇ ਆਪਣੀ

ਮਾਤਾ ਅਤੇ ਸਿੱਖ ਸੰਗਤਾਂ ਨਾਲ ਸਲਾਹ ਕਰਕੇ ਦਿੱਲੀ ਜਾਣ ਦਾ ਫੈਸਲਾ ਕੀਤਾ।

ਗੁਰੂ ਜੀ ਦੇ ਤੁਰਨ ਸਮੇਂ ਸਿੱਖ ਸੰਗਤਾਂ ਦੀ ਭਾਰੀ ਭੀੜ ਕੀਰਤਪੁਰ ਆ ਗਈ। ਗੁਰੂ ਸਾਹਿਬ ਨੇ ਸਭ ਨੂੰ ਧੀਰਜ ਤੇ ਦਿਲਾਸਾ ਦਿੱਤਾ ਫਿਰ ਵੀ ਸੈਂਕੜੇ ਸਿੱਖ ਆਪ ਜੀ ਦੇ ਨਾਲ ਚੱਲ ਪਏ। ਅੰਬਾਲੇ ਜਿਲੇ ਦੇ ਕਸਬੇ ਪੰਜੋਖਰੇ ਪਹੁੰਚ ਕੇ ਗੁਰੂ ਜੀ ਨੇ ਕੁਝ ਉਘੇ ਸਿੱਖਾਂ ਤੋਂ ਬਿਨਾ ਬਾਕੀ ਸਭ ਨੂੰ ਵਾਪਸ ਮੋੜ ਦਿੱਤਾ। ਗੁਰੂ ਜੀ ਨੇ ਪਹਿਲੀ ਰਾਤ ਪੰਜੋਖਰੇ ਕੱਟੀ। ਉਥੋਂ ਦਾ ਇੱਕ ਹੰਕਾਰੀ ਪੰਡਿਤ ਲਾਲ ਚੰਦ ਗੁਰੂ ਜੀ ਨੂੰ ਮਿਲਿਆ ਤੇ ਕਿਹਾ ਕਿ ਸਿੱਖ ਤੁਹਾਨੂੰ ਗੁਰੂ ਹਰਕਿਸਨ ਕਹਿੰਦੇ ਹਨ। ਦੁਆਪਰ ਯੁੱਗ ਦੇ ਕ੍ਰਿਸਨ ਜੀ ਨੇ ਗੀਤਾ ਰਚੀ ਸੀ। ਤੁਸੀਂ ਉਸ ਦੇ ਅਰਥ ਕਰਕੇ ਵਿਖਾਓ। ਗੁਰੂ ਨਾਨਕ ਦੇ ਘਰ ਵਿੱਚੋਂ ਧੁਰੋਂ ਪ੍ਰਾਪਤ ਹੋਈ ਨਿਮਰਤਾ ਦੇ ਧਾਰਨੀ ਸਤਿਗੁਰੂ ਜੀ ਬੋਲੇ, ਅਸੀਂ ਤਾਂ ਅਕਾਲ ਪੁਰਖ ਦੇ ਸੇਵਕ ਹਾਂ। ਕਲਾ ਅਕਾਲ ਪੁਰਖ ਦੀ ਹੀ ਵਰਤਦੀ ਹੈ। ਜੇਕਰ ਤੂੰ ਕਲਾ ਦੇਖਣੀ ਹੈ ਤਾਂ ਆਪਣੇ ਨਗਰ ਵਿੱਚੋਂ ਕੋਈ ਬੰਦਾ ਲੈ ਆ। ਗੁਰੂ ਨਾਨਕ ਪਾਤਸ਼ਾਹ ਆਪਣੀ ਮਿਹਰ ਸਦਕਾ ਗੀਤਾ ਦੇ ਅਰਥ ਕਰਕੇ ਤੇਰੀ ਨਿਸਾ ਕਰਵਾ ਦੇਣਗੇ। ਪੰਡਿਤ ਗਿਆ ਅਤੇ ਇੱਕ ਛੱਜੂ ਨਾਮੀ ਅਨਪੜ੍ਹ ਝਿਊਰ ਨੂੰ ਲੈ ਆਇਆ। ਸਤਿਗੁਰਾਂ ਨੇ ਉਸ ਨੂੰ ਨਦਰੀਂ ਨਦਰ ਨਿਹਾਲ ਕੀਤਾ ਤੇ ਕਿਹਾ ਕਿ ਉਹ ਪੰਡਿਤ ਜੀ ਦੀ ਨਿਸਾ ਕਰਵਾਏ। ਗੁਰੂ ਜੀ ਨੇ ਉਸ ਦੇ ਸਿਰ ਤੇ ਸੋਟੀ ਰੱਖ ਦਿੱਤੀ ਅਤੇ ਨੇਤਰਾਂ ਵਿੱਚ ਨੇਤਰ ਪਾਏ। ਪੰਡਿਤ ਨੇ ਗੀਤਾ ਦੇ ਔਖੇ ਤੋਂ ਔਖੇ ਸਲੋਕਾਂ ਦੇ ਅਰਥ ਪੁੱਛੇ, ਜਿਨ੍ਹਾਂ ਦੇ ਉਸ ਨੇ ਤੁਰੰਤ ਅਰਥ ਕਰ ਦਿੱਤੇ। ਪੰਡਿਤ ਇਹ ਕੌਤਕ ਵੇਖ ਕੇ ਸਤਿਗੁਰੂ ਜੀ ਦੇ ਚਰਨੀ ਪੈ ਗਿਆ, ਮੁਆਫੀ ਮੰਗੀ ਤੇ ਸਿੱਖ ਬਣ ਗਿਆ ਅਤੇ ਉਸ ਨੇ ਇਸ ਇਲਾਕੇ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ।

ਦਿੱਲੀ ਪਹੁੰਚ ਕੇ ਗੁਰੂ ਸਾਹਿਬ ਜਿੱਥੇ ਅੱਜਕੱਲ ਗੁਰਦੁਆਰਾ ਬੰਗਲਾ ਸਾਹਿਬ ਹੈ, ਰਾਜਾ ਜੈ ਸਿੰਘ ਦੇ ਬੰਗਲੇ ਠਹਿਰੇ। ਔਰੰਗਜੇਬ ਨੇ ਦਰਸਨਾ ਲਈ ਇੱਛਾ ਪ੍ਰਗਟ ਕੀਤੀ। ਆਪ ਜੀ ਨੇ ਆਪਣੇ ਪਿਤਾ ਵਲੋਂ ਦਿੱਤੇ ਆਦੇਸ ਅਨੁਸਾਰ 'ਨਹਿ ਮਲੇਛ ਕੋ ਦਰਸਨ ਦੇਹੈਂ' ਕਹਿ ਕੇ ਦਰਸਨ ਦੇਣ ਤੋਂ ਇਨਕਾਰ ਕਰ ਦਿੱਤਾ ਅਤੇ ਇੱਕ ਸਬਦ ਲਿੱਖ ਕੇ ਭੇਜ ਦਿੱਤਾ 'ਕਿਆ ਖਾਧੇ ਕਿਆ ਪੈਧੇ ਹੋਇ, ਜਾ ਮਨਿ ਨਾਹੀ ਸਚਾ ਸੋਇ।।" ਔਰੰਗਜੇਬ ਨੇ ਆਪਣੇ ਪੁੱਤਰ ਸਹਿਜਾਦਾ ਮੁਅੱਜ਼ਮ ਨੂੰ ਗੁਰੂ ਜੀ ਕੋਲ ਭੇਜਿਆ। ਗੁਰੂ ਜੀ ਨੇ ਉਸ ਨੂੰ ਆਤਮਿਕ ਉਪਦੇਸ ਦੇ ਕੇ ਨਿਹਾਲ ਕੀਤਾ। ਜਦ ਰਾਮਰਾਏ ਨੂੰ ਗੱਦੀ ਨਾ ਦਿੱਤੇ ਜਾਣ ਦੀ ਗੱਲ ਤੁਰੀ ਤਾਂ ਗੁਰੂ ਜੀ ਨੇ ਸਪੱਸ਼ਟ ਕੀਤਾ ਕਿ ਗੁਰਗੱਦੀ ਵਿਰਾਸਤ ਜਾਂ ਜੱਦੀ ਮਲਕੀਅਤ ਨਹੀਂ। ਰਾਮਰਾਏ ਨੇ ਗੁਰਬਾਣੀ ਦੀ ਤੁਕ ਬਦਲੀ, ਇਸ ਤੇ ਪਿਤਾ ਗੁਰੂ ਜੀ ਨੇ ਉਸ ਨੂੰ ਤਿਆਗ ਦਿੱਤਾ। ਇਸ ਲਈ ਉਸ ਦਾ ਗੁਰਗੱਦੀ ਬਾਰੇ ਦਾਅਵਾ ਝੂਠਾ ਹੈ। ਸਹਿਜਾਦਾ ਮੁਅੱਜ਼ਮ ਤੋਂ ਇਹ ਸਪੱਸ਼ਟੀਕਰਨ ਸੁਣ ਕੇ ਔਰੰਗਜੇਬ ਗੁਰੂ ਜੀ ਦੀ ਸਿਆਣਪ ਦਾ ਕਾਇਲ ਹੋ ਗਿਆ। ਉਸ ਨੇ ਰਾਜਾ ਜੈ ਸਿੰਘ ਨੂੰ ਗੁਰੂ ਜੀ ਦੀ ਕਰਾਮਾਤੀ ਸਕਤੀ ਪਰਖਣ ਲਈ ਕਿਹਾ। ਰਾਜਾ ਜੈ ਸਿੰਘ ਗੁਰੂ ਜੀ ਨੂੰ ਆਪਣੀਆਂ ਰਾਣੀਆਂ ਦੇ ਮਹਿਲਾਂ ਵਿੱਚ ਲਿਆਇਆ ਤੇ ਪਟਰਾਣੀ ਦੀ ਪਰਖ ਕਰਨ ਲਈ ਕਿਹਾ। ਗੁਰੂ ਸਾਹਿਬ ਨੇ ਆਪਣੀ ਸੋਟੀ ਪਟਰਾਣੀ ਦੇ ਸਿਰ ਤੇ ਰੱਖ ਕੇ ਕਿਹਾ ਕਿ 'ਇਹ ਹੈ ਪਟਰਾਣੀ' ਅਤੇ ਉਸ ਦੀ ਪੁੱਤਰ ਦੀ ਕਾਮਨਾ ਪੂਰੀ ਹੋਣ ਦਾ ਵਰ ਦਿੱਤਾ।

ਉਨ੍ਹੀਂ ਦਿਨੀਂ ਦਿੱਲੀ ਵਿੱਚ ਬੁਖਾਰ ਤੇ ਚੇਚਕ ਦੀ ਬਿਮਾਰੀ ਫੈਲ ਗਈ। ਗੁਰੂ ਜੀ ਨੇ ਦੁਖੀ ਬਿਮਾਰਾਂ ਦੀ ਦਿਨ ਰਾਤ ਸਹਾਇਤਾ ਕੀਤੀ। ਸੰਗਤਾਂ ਦੇ ਦਸਵੰਧ ਤੇ ਭੇਟਾ ਨੂੰ ਇਸ ਲਈ ਵਰਤਿਆ। ਗੁਰੂ ਜੀ ਦੇ ਪਾਵਨ ਦਰਸਨਾ ਨਾਲ ਤਨ ਤੇ ਮਨ ਦੇ ਰੋਗ ਦੂਰ ਹੁੰਦੇ ਸਨ। ਇਸੇ ਲਈ ਤਾਂ ਦਸਮੇਸ ਪਿਤਾ ਜੀ ਨੇ ਫੁਰਮਾਇਆ ਹੈ 'ਸ੍ਰੀ ਹਰਿਕ੍ਰਿਸਨ ਧਿਆਇਐ, ਜਿਸ ਡਿਠੇ ਸਭ ਦੁਖ ਜਾਇ।'

ਇਸ ਤਰ੍ਹਾਂ ਰੋਗੀਆਂ ਦੀ ਸੇਵਾ ਕਰਦਿਆਂ ਇੱਕ ਦਿਨ ਗੁਰੂ ਜੀ ਨੂੰ ਵੀ ਤੇਜ ਬੁਖਾਰ ਹੋ ਗਿਆ। ਉਨ੍ਹਾਂ ਦੇ ਸਰੀਰ 'ਤੇ ਵੀ ਚੇਚਕ ਦੇ ਲੱਛਣ ਦਿੱਸਣ ਲੱਗ ਪਏ। ਆਪਣਾ ਅੰਤ ਸਮਾ ਜਾਣ ਕੇ ਆਪ ਜੀ ਨੇ ਸੰਗਤਾਂ ਨੂੰ ਗੁਰਿਆਈ ਬਾਰੇ ਹੁਕਮ ਦਿੱਤਾ ਕਿ 'ਬਾਬਾ ਬਕਾਲੇ' ਜਿਸ ਦਾ ਭਾਵ ਸੀ ਕਿ ਅਗਲਾ ਗੁਰੂ ਪਿੰਡ ਬਕਾਲੇ ਵਿੱਚ ਹੈ। ਆਪ ਜੀ 3 ਵੈਸਾਖ ਸੰਮਤ 1721 ਮੁਤਾਬਿਕ 30 ਮਾਰਚ 1664 ਈਸਵੀ ਨੂੰ ਜੋਤੀ ਜੋਤ ਸਮਾ ਗਏ। ਨਾਨਕਸ਼ਾਹੀ ਕੈਲੰਡਰ ਮੁਤਾਬਿਕ ਅੱਜਕੱਲ 3 ਵੈਸਾਖ ਹਰ ਸਾਲ 16 ਅਪ੍ਰੈਲ ਨੂੰ ਆਉਂਦਾ ਹੈ। ਆਪ ਜੀ ਨੇ ਆਪਣੀ ਸੰਸਾਰਿਕ ਯਾਤਰਾ 7 ਸਾਲ 8 ਮਹੀਨੇ 19 ਦਿਨਾਂ ਵਿੱਚ ਸੰਪੂਰਨ ਕੀਤੀ। ਆਪ ਜੀ ਦਾ ਸਸਕਾਰ ਜਮੁਨਾ ਨਦੀ ਦੇ ਕਿਨਾਰੇ 'ਤੇ ਕੀਤਾ ਗਿਆ, ਜਿਸ ਥਾਂ 'ਤੇ ਹੁਣ 'ਬਾਲਾ ਸਾਹਿਬ ਗੁਰਦੁਆਰਾ' ਹੈ।

---0---

*94641-25868*

# ਜਦੋਂ ਉਸ ਨੇ ਕਿਹਾ, ਬਸ, ਇਹੀ ਪ੍ਰਮਾਤਮਾ ਹੈ, ਇਹੀ ਉਸ ਦੀ ਜੋਤ ਹੈ ਜਦੋਂ ਤੁਸੀਂ ਉਸ ਦੇ ਦਰਸ਼ਨ ਕਰੋਗੇ ਅਨੰਦ ਹੀ ਅਨੰਦ ਬਣ ਜਾਵੇਗਾ।

*ਰਣਬੀਰ ਸਿੰਘ*

ਆਮ ਜੀਵਨ ਵਿੱਚ ਵਿਚਰਦਿਆਂ ਕੁਝ ਗੱਲਾਂ ਸਹਿਜ ਸੁਭਾਏ ਇਸ ਕਦਰ ਵਾਪਰ ਜਾਂਦੀਆਂ ਹਨ ਕਿ ਤੁਹਾਨੂੰ ਉਨ੍ਹਾਂ ਦਾ ਚਿਤ-ਚੇਤਾ ਵੀ ਨਹੀਂ ਹੁੰਦਾ, ਲੇਕਿਨ ਤੁਹਾਡੇ ਨਾਲ ਨਾਲ ਉਹ ਕਿਸੇ ਹੋਰ ਵਾਸਤੇ ਵੀ ਚਾਨਣ ਮੁਨਾਰੇ ਦਾ ਕੰਮ ਕਰ ਜਾਂਦੀਆਂ ਹਨ ਤੇ ਕਈਆਂ ਦਾ ਭੁਲੇਖਾ ਦੂਰ ਕਰ ਜਾਂਦੀਆਂ ਹਨ। ਮੇਰੇ ਨਾਲ ਵੀ ਇਕ ਐਸੀ ਹੀ ਘਟਨਾ ਅਚਾਨਕ ਵਾਪਰੀ ਜਿਸ ਦਾ ਮੈਨੂੰ ਚਿਤ ਚੇਤਾ ਵੀ ਨਹੀਂ ਸੀ।

ਸੰਨ 2005 ਦੀ ਗੱਲ ਹੈ। ਮੈਂ ਉਸ ਵੇਲੇ ਆਬੂਧਾਬੀ ਵਿੱਚ ਕੰਮ ਕਰਦਾ ਸੀ। ਛੁੱਟੀ ਦਾ ਦਿਨ ਸੀ। ਅਸੀਂ ਉਸ ਦਿਨ ਆਪਣੇ ਰੂਮ ਵਿੱਚ ਆਲੂਆਂ ਦੇ ਪਰੌਠੇ ਬਣਾਨ ਦੀ ਤਿਆਰੀ ਕਰ ਰਹੇ ਸੀ। ਕੋਈ ਕੁਝ ਕਰ ਰਿਹਾ ਸੀ ਤੇ ਕੋਈ ਕੁਝ। ਕਹਿਣ ਤੋਂ ਭਾਵ ਸਭ ਆਪੋ ਆਪਣੇ ਕੰਮਾਂ ਵਿੱਚ ਲੱਗੇ ਹੋਏ ਸਨ। ਮੇਰੇ ਰੂਮ ਵਿੱਚ ਦੋ ਜਣਿਆਂ ਨੇ ਪੰਜਾਬ ਦੇ ਕਿਸੇ ਬਾਬੇ ਕੋਲੋਂ ਗਿਆਨ ਲਿਆ ਹੋਇਆ ਸੀ ਤੇ ਦੋਵੇਂ ਜਣੇ ਬਾਕੀ ਸਭਨਾਂ ਨੂੰ ਵੀ ਆਪਣੇ ਬਾਬੇ ਕੋਲੋ ਗਿਆਨ ਲੈਣ ਵਾਸਤੇ ਕਹਿੰਦੇ ਰਹਿੰਦੇ ਸਨ। ਲੇਕਿਨ ਰੂਮ ਦੇ ਬੰਦੇ ਉਨ੍ਹਾਂ ਨੂੰ ਖਾਸ ਤਵੱਜੋ ਨਹੀਂ ਸਨ ਦੇਂਦੇ। ਛੁੱਟੀ ਦਾ ਦਿਨ ਹੋਣ ਕਾਰਨ ਉਨ੍ਹਾਂ ਦਾ ਵੱਡਾ ਉਸਤਾਦ ਅਚਾਨਕ ਸਾਡੇ ਰੂਮ ਵਿੱਚ ਆ ਗਿਆ। ਰੂਮ ਦੇ ਇੱਕ ਬੰਦੇ ਨੇ ਉਸ ਨੂੰ ਠੰਡਾ ਵਗੈਰਾ ਪਿਲਾਇਆ ਤੇ ਸਭ ਆਪੋ-ਆਪਣੇ ਕੰਮਾਂ 'ਚ ਫੇਰ ਮਸਤ ਹੋ ਗਏ। ਉਹ ਆਦਮੀ ਸਾਡੀ ਕੰਪਨੀ ਵਿੱਚ ਪਲੰਬਰ ਫੋਰਮੈਨ ਵਜੋਂ ਕੰਮ ਕਰਦਾ ਸੀ ਤੇ ਸਾਰੇ ਉਸ ਨੂੰ ਫੋਰਮੈਨ ਕਹਿ ਕੇ ਹੀ ਬੁਲਾਂਦੇ ਸਨ।

ਠੰਡਾ ਪੀਣ ਤੋਂ ਬਾਅਦ ਉਸ ਨੇ ਆਪਣੇ ਪ੍ਰਵਚਨ ਸ਼ੁਰੂ ਕਰ ਦਿੱਤੇ। "ਆਹ ਜਿਹੜਾ ਤੁਸੀਂ ਫਾਲਤੂ ਕੰਮ ਲਗੇ ਹੋ ਭਾਈ, ਇਹ ਕਿਸੇ ਕੰਮ ਨਹੀਂ ਆਉਣੇ। ਨਾਲ ਤਾਂ ਗਿਆਨ ਨੇ ਜਾਣਾ ਹੈ। ਗਿਆਨ ਹਾਸਲ ਕੀਤਿਆਂ ਹੀ ਮਨੁੱਖਾ ਜਨਮ ਸਫਲ ਹੋ ਸਕਦਾ ਹੈ। "ਇਕ ਬੰਦਾ ਰੂਮ ਦਾ, ਤੰਗ ਹੋ ਕੇ ਬੋਲਿਆ-"ਫੇਰ ਪਰੌਠੇ ਬਣਾਉਣੇ ਬੰਦ ਕਰਦਿਆਂ ਫੋਰਮੈਨ ਜੀ।" ਸਾਰੇ ਹੱਸ ਪਏ। "ਆਹੋ ਜੇ ਕਿਸੇ ਕੰਮ ਹੀ ਨਹੀਂ ਆਉਂਦੇ ਫਿਰ ਬਣਾਉਣ ਦਾ ਕੀ ਫਾਇਦਾ" ਇਕ ਹੋਰ ਨੇ ਟੋਟ ਮਾਰੀ। ਰੂਮ ਵਿੱਚ ਫੇਰ ਹਾਸਾ ਹੋ ਗਿਆ ਤੇ ਉਹ ਚੁਪ ਕਰ ਗਿਆ। ਆਪਣੇ ਇਸ ਰੂਮ ਵਿੱਚ ਮੈਂ ਉਸ ਵੇਲੇ ਇਕੱਲਾ ਹੀ ਅੰਮ੍ਰਿਤਧਾਰੀ ਸਿੰਘ ਸੀ ਤੇ ਬਾਕੀ ਸਭ ਸਿੱਖ ਹੁੰਦੇ ਹੋਏ ਵੀ ਸਿੱਖੀ ਤੋਂ ਮੁਨਕਰ ਸਨ ਭਾਵ ਕਲੀਨਸ਼ੇਵ ਸਨ। ਉਸ ਨੇ ਸਾਰਿਆਂ ਵਲੋਂ ਧਿਆਨ ਹਟਾ ਕੇ ਮੈਨੂੰ ਕਿਹਾ ਕਿ "ਗਿਆਨੀ ਜੀ ਤੁਸੀਂ ਕੁਝ ਚਾਨਣਾ ਪਾਉ ਗੁਰਬਾਣੀ ਬਾਰੇ।" ਮੈਂ ਕਿਹਾ ਕਿ ਮੈਂ ਤਾਂ ਸਿਫਰ'ਸਾਦਾ ਆਦਮੀ ਹਾਂ ਮੈਨੂੰ ਕੀ ਪਤਾ ਗੁਰਬਾਣੀ ਬਾਰੇ। ਦਰ ਅਸਲ ਮੈਂ ਬੇਲੋੜੀ ਬਹਿਸ ਤੋਂ ਬਚਣਾ ਚਾਹੁੰਦਾ ਸੀ। ਮੈਂ ਅੱਗੋ ਕਿਹਾ, "ਤੁਸੀਂ ਗੁਣੀ ਗਿਆਨੀ ਹੋ ਮਹਾਂਪੁਰਖ ਹੋ ਤੁਹਾਨੂੰ ਜ਼ਿਆਦਾ ਪਤਾ ਹੋਵੇਗਾ ਮੇਰੇ ਨਾਲੋਂ"। ਇਤਨਾ ਕਹਿ ਕੇ ਮੈਂ ਆਪਣੇ ਆਲੂਆਂ ਨੂੰ ਮਿਚਰ ਮਸਾਲਾ ਪਾ ਕੇ ਮਿਕਸ ਕਰਨ ਲੱਗ ਪਿਆ। ਇਤਨੇ ਚਿਰ ਨੂੰ ਇੱਕ ਮੁੰਡੇ ਨੇ ਟੀ.ਵੀ. ਤੇ ਭਾਈ ਹਰਜਿੰਦਰ ਸਿੰਘ ਸ੍ਰੀ ਨਗਰ ਵਾਲਿਆਂ ਦੀ ਸ਼ਬਦਾ ਦੀ ਕੈਸੇਟ "ਗਲੀਂ ਜੋਗੁ ਨ ਹੋਈ" ਲਗਾ ਦਿੱਤੀ। ਉਸ ਸ਼ਬਦ ਦੇ ਵਿੱਚ ਜਦੋਂ "ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥" (730) ਤੁਕ ਆਈ ਤਾਂ ਉਸ ਨੇ ਫੇਰ ਬੋਲਣਾ ਸ਼ੁਰੂ ਕਰ ਦਿੱਤਾ "ਦੇਖੋ ਜੀ ਜਿਸ ਤਰ੍ਹਾਂ ਇਸ ਕੈਸੇਟ ਵਿੱਚ ਵਾਜੇ, ਛੈਣੇ, ਚਿਮਟੇ ਢੋਲਕੀਆਂ ਵੱਜ ਰਹੇ ਨੇ, ਠੀਕ ਉਸੇ ਤਰ੍ਹਾਂ ਸਾਡੇ ਅੰਦਰ ਵਾਜੇ ਵੱਜ ਰਹੇ ਨੇ, ਲੇਕਿਨ ਸਾਨੂੰ ਪਤਾ ਨਹੀਂ ਲੱਗ ਰਿਹਾ। ਗੁਰਬਾਣੀ ਵੀ ਸਾਨੂੰ ਦੇਖੋ ਏਹੀ ਸਮਝਾ ਰਹੀ ਹੈ। ਹੁਣ ਮੈਥੋਂ ਨਾ ਰਿਹਾ ਗਿਆ ਤੇ ਉਸ ਨੂੰ ਮੁਖਾਤਿਬ ਹੋ ਕੇ ਕਿਹਾ, "ਜਨਾਬ ਜੀ ਗੁਰਬਾਣੀ ਦੇ ਗਲਤ ਅਰਥ ਨਾ ਕਰੋ" ਮੈਨੂੰ ਵਿਚੋਂ ਟੋਕ ਕੇ ਕਹਿਣ ਲੱਗਾ ਕਿ "ਨਹੀਂ ਨਹੀਂ ਜੀ ਮੈਂ ਆਪਣੇ ਕੋਲੋਂ ਤਾਂ ਕੁਝ ਨਹੀਂ ਕਹਿ ਰਿਹਾ, ਏਹ ਤਾਂ ਗੁਰਬਾਣੀ ਦਸ ਰਹੀ ਹੈ ਸਾਨੂੰ, ਤੁਸੀਂ ਸਮਝ ਨਹੀਂ ਰਹੇ।" ਮੈਂ ਕਿਹਾ ਕਿ ਠੀਕ ਹੈ ਮੈਂ ਤੁਹਾਡੀ ਗੱਲ ਮਨ ਲੈਂਦਾ ਹਾਂ ਤੇ ਤੁਸੀਂ ਮੇਰੀ ਛਾਤੀ ਦਾ ਤੇ ਮੇਰੇ ਢਿੱਡ ਦਾ ਅਪਰੇਸ਼ਨ ਕਰਵਾ ਕੇ ਮੇਰੇ ਅੰਦਰੋਂ ਛੈਣੇ, ਚਿਮਟੇ ਕੱਢ ਕੇ ਵਿਖਾਉ। ਇਸ ਦੌਰਾਨ ਅਗਰ ਮੇਰੀ ਮੌਤ ਹੋ ਗਈ ਤਾਂ ਉਸ ਦੀ

ਜਿਮੇਵਾਰੀ ਮੇਰੀ ਹੋਵੇਗੀ, ਲੇਕਿਨ ਅਗਰ ਮੇਰੇ ਅੰਦਰੋਂ ਚਿਮਟੇ , ਛੈਣੇ ਨਾ ਨਿਕਲੇ ਤੇ ਮੇਰੀ ਮੌਤ ਹੋ ਗਈ ਤਾਂ ਉਸ ਦੇ ਜਿਮੇ ਵਾਰ ਤੁਸੀਂ ਹੋਵੋਗੇ ਤੇ ਮੇਰੇ ਪਰਿਵਾਰ ਦੀ ਜਿਮੇਵਾਰੀ ਵੀ ਤੁਹਾਡੇ ਤੇ ਹੋਵੇਗੀ ਤੇ ਇਸ ਸਭ ਦੀ ਤੁਹਾਨੂੰ ਲਿਖਿਤ ਗਾਰੰਟੀ ਦੇਣੀ ਪਵੇਗੀ। ਬੋਲੋ ਤਿਆਰ ਹੋ ? ਦਿਖਾਓ ਮੈਨੂੰ ਛੈਣੇ, ਢੋਲਕੀਆਂ ? ਸ਼ਾਇਦ ਮੇਰੇ ਇਸ ਤਰ੍ਹਾਂ ਦੇ ਜਵਾਬ ਵਾਸਤੇ ਉਹ ਤਿਆਰ ਨਹੀਂ ਸੀ ਤੇ ਏ.ਸੀ. ਵਿੱਚ ਬੈਠੇ ਨੂੰ ਵੀ ਉਸ ਨੂੰ ਪਸੀਨਾ ਆਉਣ ਲੱਗ ਪਿਆ ਸੀ। ਘਬਰਾ ਕੇ ਕਹਿਣ ਲੱਗਾ ਕਿ "ਨਹੀਂ ਨਹੀਂ ਇਹ ਤਾਂ ਮਹਿਸੂਸ ਕਰਨ ਦੀ ਗੱਲ ਹੈ।" ਮੈਂ ਕਿਹਾ ਕਿ ਜਨਾਬ "ਜੇ ਕੁਝ ਅੰਦਰ ਹੋਵੇਗਾ ਤਾਂ ਹੀ ਮਹਿਸੂਸ ਹੋਵੇਗਾ ਨਾ ਕਿ ਐਵੇਂ ਹੀ ਮਹਿਸੂਸ ਕਰੀ ਜਾਈਏ । ਪੱਥਰੀ ਸਰੀਰ ਦੇ ਵਿੱਚ ਜਦੋਂ ਹੁੰਦੀ ਹੈ ਤਾਂ ਆਪਣੇ ਆਪ ਦਸ ਦਿੰਦੀ ਹੈ ਕਿ ਮੈਂ ਹਾਂ ਤੇਰੇ ਅੰਦਰ, ਉਸ ਨੂੰ ਮਹਿਸੂਸ ਕਰਨ ਦੀ ਲੋੜ ਨਹੀਂ ਹੁੰਦੀ, ਬੰਦਾ ਚੀਖਾਂ ਮਾਰ ਮਾਰ ਕੇ ਆਪਣੇ ਆਪ ਦਸਦਾ ਹੈ ਕਿ ਮੇਰੇ ਅੰਦਰ ਪੱਥਰੀ ਹੈ ਇਸ ਨੂੰ ਬਾਹਰ ਕੱਢੋ। ਰੂਮ ਦੇ ਬੰਦੇ ਵੀ ਮੇਰੀ ਗੱਲ ਧਿਆਨ ਨਾਲ ਸੁਣ ਰਹੇ ਸਨ ਤੇ ਮੁਸਕੁਰਾਈ ਦੇ ਰਹੇ ਸਨ। ਮੈਂ ਬੋਲਣਾ ਜਾਰੀ ਰਖਿਆ। "ਜਨਾਬ ਜੀ ਜਿਸ ਗੁਰਬਾਣੀ ਦੀ ਤੁਸੀਂ ਗੱਲ ਕਰ ਰਹੇ ਹੋ, ਉਸ ਵਿੱਚ ਗੁਰੂ ਸਾਹਿਬ ਉਸ ਜੋਗੀ ਨੂੰ ਕਹਿ ਰਹੇ ਹਨ ਕਿ ਗੱਲਾਂ ਦੇ ਨਾਲ ਜੋਗ ਨਹੀਂ ਹੁੰਦਾ, ਪਰਿਵਾਰ ਦੇ ਵਿੱਚ ਰਹਿ ਕੇ ਆਪਣਾ ਜੀਵਨ ਨਿਰਵਾਹ ਕਰ। ਪਿੰਡੇ ਤੇ ਸੁਆਹ ਮਲਣ ਨਾਲ ਕੋਈ ਜੋਗੀ ਨਹੀਂ ਬਣ ਜਾਂਦਾ। ਕਰਮ ਕਾਂਡ ਦਾ ਖੰਡਨ ਕੀਤਾ ਹੈ ਇਸ ਸ਼ਬਦ ਵਿੱਚ ਗੁਰੂ ਜੀ ਨੇ ਕਿਹਾ ਹੈ, ਕਿ ਐ ਜੋਗੀ ਜਿਸ ਸੰਸਾਰ ਦਾ ਤੂੰ ਤਿਆਗ ਕਰੀਂ ਬੈਠਾ ਹੈ, ਰੋਟੀ-ਕੱਪੜੇ ਵਾਸਤੇ ਉਸੇ ਸੰਸਾਰੀ ਦੇ ਬੂਹੇ ਤੇ ਆ ਕੇ ਭਿਖਿਆ ਮੰਗਦਾ ਹੈਂ ਤੂੰ, ਇਹ ਕਿੰਦਾ ਦਾ ਜੋ ਹੈ ਤੇਰਾ ? ਅਸਲ ਗਿਆਨ ਤਦ ਦੀ ਗੱਲ ਨੂੰ ਸਮਝਣ ਦੀ ਕੋਸ਼ਿਸ਼ ਕਰ। ਆਪਣਾ ਜੀਵਨ ਬਰਬਾਦ ਨਾ ਕਰ। ਏਹ ਹੈ ਸਾਰੇ ਸ਼ਬਦ ਦਾ ਮਤਲਬ, ਤੁਸੀਂ ਗੁਰਬਾਣੀ ਦੇ ਗਲਤ ਅਰਥ ਕਰ ਕੇ ਲੋਕਾਂ ਨੂੰ ਗੁਮਰਾਹ ਨਾ ਕਰਿਆ ਕਰੋ।" ਮੇਰੀ ਗੱਲ ਸੁਣ ਕੇ ਕਹਿਣ ਲੱਗਾ ਕਿ ਤੁਸੀਂ ਇਕ ਵਾਰ ਸਾਡੇ ਗੁਰੂ ਜੀ ਨੂੰ ਮਿਲ ਕੇ ਤਾਂ ਦੇਖੋ ਤੁਹਾਨੂੰ ਨਾ ਉਨ੍ਹਾਂ ਨੇ ਤੁਹਾਡੇ ਅੰਦਰਲੀਆਂ ਜੋਤਾਂ ਦਿਖਾ ਦਿੱਤੀਆਂ ਤਾਂ ਤੁਸੀਂ ਮੈਨੂੰ ਜੋ ਮਰਜ਼ੀ ਕਹਿ ਦੇਣਾ। ਉਸ ਦੀ ਏਹ ਗੱਲ ਸੁਣ ਕੇ ਮੈਂ ਹੈਰਾਨ ਹੋ ਗਿਆ ਤੇ ਕਿਹਾ ਕਿ ਸਰਸੁਰ ਮੇਰੇ ਅੰਦਰਲੀ ਜੋਤ ਦਿਖਾਵੇਣਗੇ ਕਹਿਣ ਲੱਗਾ ਕਿ ਹਾਂ ਜੀ। ਮੈਂ ਹੈਰਾਨ ਸੀ। ਸੋਚ ਰਿਹਾ ਸੀ ਕਿ ਕੀ ਜਵਾਬ ਦੇਵਾ। ਇਥੇ ਮੈਂ ਆਪ ਸਭ ਨੂੰ ਇੱਕ ਗੱਲ ਦਸ ਦੇਵਾ ਕਿ ਮੈਂ ਰੱਬ ਤੇ ਬਹੁਤ ਯਕੀਨ ਕਰਦਾ ਹਾਂ ਜਦੋਂ ਵੀ ਮੈਂ ਕਿਸੇ ਐਸੇ ਪੋੜ ਤੇ ਜਾਂ ਦੁਵਿਦਾਂ ਵਿੱਚ ਹੁੰਦਾ ਹਾਂ ਤਾਂ ਉਹ ਅਕਾਲ ਪੁਰਖ ਆਪ ਕਿਸੇ ਨਾ ਕਿਸੇ ਰੂਪ ਵਿੱਚ ਆ ਕੇ ਮੈਨੂੰ ਸਹਾਈ ਹੋ ਜਾਂਦਾ ਹੈ। ਇਥੇ ਵੀ ਇਸ ਤਰ੍ਹਾਂ ਹੀ ਹੋਇਆ। ਮੈਂ ਸੋਚ ਹੀ ਰਿਹਾ ਸੀ ਕਿ, ਕੀ ਜਵਾਬ ਦੇਵਾ ਕਿ ਇਤਨੇ ਵਿੱਚ ਉਸ ਦੇ ਫੋਨ ਦੀ ਘੰਟੀ ਵੱਜ ਗਈ ਤੇ ਬੰਦ ਹੋ ਗਈ। ਕਿਸੇ ਨੇ ਮਿਸ ਕਾਲ ਕੀਤੀ ਸੀ। ਬੱਸ ਅਕਾਲ ਪੁਰਖ ਦੀ ਕਲਾ ਵਰਤੀ ਤੇ ਮੈਨੂੰ ਆਇਡੀਆ ਆ ਗਿਆ। ਮੈਂ ਕਿਹਾ ਜਨਾਬ ਜੀ ਤੁਹਾਡੇ ਇਸ ਮੋਬਾਇਲ ਦਾ ਸਿਗਨਲ ਕਿਥੋਂ ਆ ਰਿਹਾ ਹੈ ਮੈਨੂੰ ਦੱਸੋਗੇ? ਕਹਿਣ ਲਗਾ ਕਿ ਆਹ ਵੇਖੋ ਮੋਬਾਇਲ ਵਿੱਚ ਡੰਡੀਆਂ ਬਣੀਆਂ ਨੇ। ਮੈਂ ਕਿਹਾ ਨਹੀਂ ਜੀ ਮੈਨੂੰ ਏਹ ਦਸੋ ਕਿ ਜੋ ਸਿਗਨਲ ਹੈ ਉਹ ਦਰਵਾਜੇ ਵਿਚੋਂ ਆ ਰਿਹਾ ਹੈ, ਜਾਂ ਖਿੜਕੀ ਵਿਚੋਂ, ਜਾਂ ਕਿਸੇ ਹੋਰ ਪਾਸੋਂ ? ਕਹਿਣ ਲੱਗਾ ਕਿ ਏਹ ਨਹੀਂ ਪਤਾ। ਮੈਂ ਉਸ ਫੋਰਮੈਨ ਨੂੰ ਪੁਛਿਆ ਕਿ ਆਹ ਪ੍ਰੈਸ ਕਿਸ ਨਾਲ ਚਲ ਰਹੀ ਹੈ ? ਕਹਿਣ ਲੱਗਾ ਜੀ ਬਿਜਲੀ ਨਾਲ। ਮੈਂ ਕਿਹਾ ਕਿ ਜੇ ਮੈਂ ਤਾਰ ਨੂੰ ਛਿੱਲ ਕੇ ਵੇਖਣਾ ਚਾਹਾ ਤਾਂ ਬਿਜਲੀ ਨਜ਼ਰ ਆ ਜਾਵੇਗੀ ? ਕਹਿਣ ਲੱਗਾ ਨਹੀਂ ਜੀ। ਮੈਂ ਕਿਹਾ ਜਨਾਬ ਜੀ ਹੁਣ ਮੇਰੀ ਗੱਲ ਧਿਆਨ ਨਾਲ ਸੁਣੋ। ਮੋਬਾਇਲ ਆਦਮੀ ਨੇ ਖੁਦ ਬਣਾਇਆ ਹੈ ਕਿਸੇ ਰੱਬ ਨੇ ਨਹੀਂ। ਬਿਜਲੀ ਵੀ ਇਨਸਾਨ ਨੇ ਖੁਦ ਪੈਦਾ ਕੀਤੀ ਹੈ ਰੱਬ ਨੇ ਨਹੀਂ। ਬੰਦਾ ਆਪਣੀ ਬਣਾਈ ਹੋਈ ਬਿਜਲੀ ਨੂੰ ਆਪਣੀਆਂ ਅੱਖਾਂ ਨਾਲ ਆਪ ਖੁਦ ਨਹੀਂ ਵੇਖ ਸਕਿਆ, ਆਪਣੇ ਹੱਥਾਂ ਨਾਲ ਬਣਾਏ ਮੋਬਾਇਲ ਦੇ ਸਿਗਨਲ ਨੂੰ ਬਦਾ, ਅੱਜ ਤੱਕ ਖੁਦ ਆਪ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਸਕਿਆ ਤੇ ਜਿਸ ਪ੍ਰਮਾਤਮਾ ਨੇ ਏਡੀ ਵੱਡੀ ਕਾਇਨਾਤ, ਦੁਨੀਆਂ ਬਣਾਈ ਹੋਵੇ ਉਸ ਪ੍ਰਮਾਤਮਾ ਦੀ ਜੋਤ ਨੂੰ ਇਨਸਾਨ ਆਪਣੀਆਂ ਅੱਖਾਂ ਨਾਲ ਕਿਵੇਂ ਵੇਖ ਸਕਦਾ ਹੈ ਜਾਂ ਕਿਸੇ ਨੂੰ ਕਿਵੇਂ ਵਿਖਾ ਸਕਦਾ ਹੈ। ਦਸੋ ਮੈਨੂੰ । ਫੇਰ ਤਾਂ ਆਪਾਂ ਨੇ ਉਸ ਦਾ ਅੰਤ ਪਾ ਲਿਆ ਜਦਕਿ ਗੁਰੂ ਸਾਹਿਬ ਕਹਿ ਰਹੇ ਨੇ ਕਿ ਪ੍ਰਮਾਤਮਾ ਬੇਅੰਤ ਹੈ, ਅਥਾਹ ਹੈ। ਫੇਰ ਉਸਨੂੰ ਬੇਅੰਤ ਕੌਣ ਆਖੇਗਾ ? ਜਨਾਬ ਜੀ, ਹਰੀ ਪ੍ਰਮੇਸ਼ਰ ਦੀ ਗਤਿ ਨੂੰ

ਅੱਜ ਤੱਕ ਕੋਈ ਨਹੀਂ ਸਮਝ ਸਕਿਆ। ਬੜੇ ਬੜੇ ਜੋਗੀ-ਜਤੀ-ਤਪੀ ਤੇ ਸਿਆਣੇ ਅਖਵਾਉਣ ਵਾਲੇ ਲੋਕ ਥੱਕ ਹਾਰ ਕੇ ਬੈਠ ਗਏ, ਲੇਕਿਨ ਉਸ ਦੇ ਭੇਦ ਨੂੰ ਕੋਈ ਨਹੀਂ ਸਮਝ ਸਕਿਆ। "ਹਰਿ ਕੀ ਗਤਿ ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥" (537) ਇਹ ਗੱਲ ਸਤਿਗੁਰੂ ਜੀ ਗੁਰਬਾਣੀ ਰਾਹੀਂ ਹੀ ਸਾਨੂੰ ਸਮਝਾ ਰਹੇ ਨੇ ਕਿ ਹੇ ਭਾਈ ਕਿਸੇ ਦੀਆਂ ਗੱਲਾਂ ਵਿੱਚ ਆ ਕੇ ਆਪਣਾ ਕੀਮਤੀ ਜੀਵਨ ਬਰਬਾਦ ਨਾ ਕਰ ਲੈਣਾ। ਝੂਠੇ ਉਹ ਲੋਗ ਜੋ ਗੁਰਬਾਣੀ ਦੇ ਗਲਤ ਤੇ ਮਨਘੜਤ ਕਰਮ ਕਰਕੇ ਭੋਲੇ ਭਾਲੇ ਲੋਕਾਂ ਨੂੰ ਆਪਣੇ ਮਗਰ ਲਾ ਕੇ ਆਪਣਾ ਗੁਰੂ ਡੰਮ ਚਲਾਈ ਬੈਠੇ ਨੇ। ਫੋਰਮੈਨ ਜੀ ਖੋਲੋ ਆਪਣੇ ਦਿਮਾਗ ਨੂੰ ਤੇ ਸੋਚੋ ਕੀ ਗੁਰੂ ਸਾਹਿਬ ਉਪਰਲੀਆਂ ਪੰਕਤੀਆਂ ਵਿੱਚ ਝੂਠ ਬੋਲ ਰਹੇ ਨੇ ? ਐਵੇਂ ਤੁਸੀਂ ਵੀ ਕਿਸੇ ਦੀਆਂ ਗੱਲਾਂ ਵਿੱਚ ਆ ਕੇ ਇਹਨਾਂ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰਨਾ ਸ਼ੁਰੂ ਕਰ ਦਿੱਤਾ ਹੈ।

ਮੇਰੀਆਂ ਗੱਲਾਂ ਦਾ ਉਸ ਦੇ ਕੋਲ ਕੋਈ ਜਵਾਬ ਨਹੀਂ ਸੀ। ਉਸ ਦੇ ਸਾਥੀ ਵੀ ਚੁਪਚਾਪ ਬੈਠੇ ਹੋਏ ਇੱਕ ਦੂਜੇ ਵੱਲ ਵੇਖੀ ਜਾ ਰਹੇ ਸਨ। ਕੋਈ ਜਵਾਬ ਨਾ ਸੁਝਣ ਕਰਕੇ ਉਸ ਨੇ ਜਾਣ ਵਿੱਚ ਭਲਾਈ ਸਮਝੀ ਤੇ ਉਠ ਕੇ ਕਹਿਣ ਲੱਗਾ ਕਿ "ਠੀਕ ਹੈ ਜੀ ਭੁੱਲ ਚੁਕ ਦੀ ਖਿਮਾ, ਫੇਰ ਮਿਲਾਂਗੇ।" ਮੈਂ ਕਿਹਾ ਨਹੀਂ ਜੀ ਬੈਠੋ ਪਰੌਠੇ ਤਿਆਰ ਹੋਣ ਵਾਲੇ ਨੇ ਖਾ ਕੇ ਜਾਵੋ। ਕਹਿਣ ਲੱਗਾ "ਨਹੀਂ ਨਹੀਂ ਫੇਰ ਸਹੀ।" ਮੈਂ ਹੱਥ ਫੜ ਕੇ ਉਸ ਨੂੰ ਪਿਆਰ ਨਾਲ ਬੈਠਾ ਲਿਆ ਤੇ ਕਿਹਾ "ਲਗਦਾ ਹੈ ਤੁਸੀਂ ਨਾਰਾਜ ਹੋ ਕੇ ਜਾ ਰਹੇ ਹੋ।" ਕਹਿਣ ਲੱਗਾ "ਨਹੀਂ ਨਹੀਂ ਐਸੀ ਕੋਈ ਗੱਲ ਨਹੀਂ।" ਰੂਮ ਦੇ ਇੱਕ ਦੋ ਮੁੰਡਿਆ ਦੇ ਕਹਿਣ ਤੇ ਉਹ ਨਾ ਚਾਹੁੰਦਾ ਹੋਇਆ ਵੀ ਬੈਠ ਗਿਆ।

ਸਹਿਜ ਸੁਭਾਏ ਹੀ ਮੇਰੇ ਮੂਹੋਂ ਇੱਕ ਗੱਲ ਜਿਗਿਆਸਾ ਵੱਲ ਨਿਕਲ ਗਈ ਕਿ ਫੋਰਮੈਨ ਜੀ ਜਦੋਂ ਤੁਸੀਂ ਸਮਾਧੀ ਲਾ ਕੇ ਬੈਠਦੇ ਹੋ, ਤੁਹਾਨੂੰ ਉਸ ਵੇਲੇ ਕੀ ਨਜ਼ਰ ਆਉਂਦਾ ਹੈ"। ਕਹਿਣ ਲੱਗਾ ਨਹੀਂ ਨਹੀਂ ਮੈਂ ਇਹ ਤੁਹਾਨੂੰ ਨਹੀਂ ਦਸ ਸਕਦਾ। ਐਸਾ ਕਿਉਂ ਜੀ। ਮੈਂ ਹੈਰਾਨ ਹੋ ਕੇ ਪੁਛਿਆ। ਕਹਿਣ ਲੱਗਾ ਜਿਸ ਨੇ ਗਿਆਨ ਲਿਆਂ ਹੋਵੇ ਅਸੀਂ ਉਸ ਨਾਲ ਹੀ ਇਹ ਗੱਲ ਸਾਝੀਂ ਕਰਦੇ ਹਾਂ। ਮੈਂ ਕਿਹਾ ਜੀ ਇਹ ਤਾਂ ਕੋਈ ਗੱਲ ਨਹੀਂ ਬਣੀ। ਜੇ ਮੇਰੀ ਜੇਬ ਵਿੱਚ 100 ਰੁ: ਦਾ ਨੋਟ ਹੈ ਤਾਂ ਮੈਨੂੰ ਤੁਹਾਨੂੰ ਦਿਖਾਣ ਵਿੱਚ ਕੀ ਡਰ ? ਕਹਿਣ ਲੱਗਾ ਕਿ ਨਹੀਂ ਜੀ ਨਹੀਂ ਇਹ ਨਹੀਂ ਹੋ ਸਕਦਾ। ਮੈਂ ਕਿਹਾ ਫੋਰਮੈਨ ਜੀ, ਇਕ ਜਨਾਨੀ ਬਜ਼ਾਰੋਂ ਕਪੜਾ ਜਾਂ ਸੂਟ ਲੈ ਕੇ ਆਉਂਦੀ ਹੈ ਤਾਂ ਆਂਢ-ਗੁਆਂਢ ਦੀਆਂ ਜਨਾਨੀਆਂ ਨੂੰ ਵਿਖਾਉਂਦੀ ਹੈ ਤੇ ਉਹ ਗੁਆਂਢਣਾਂ ਉਸ ਨੂੰ ਆਪ ਪੁਛਦੀਆਂ ਨੇ ਕਿ ਭੈਣੇ ਕਿਹੜੀ ਦੁਕਾਨ ਤੋਂ ਲੈ ਕੇ ਆਈ ਹੈ, ਸਾਨੂੰ ਵੀ ਦੱਸੋ। ਉਸ ਨੂੰ ਕਿਸੇ ਨੂੰ ਕਹਿਣ ਦੀ ਲੋੜ ਨਹੀਂ ਪੈਂਦੀ ਕਿ ਤੁਸੀਂ ਫਲਾਣੀ ਦੁਕਾਨ ਤੇ ਜਾਓ ਤੇ ਲੈ ਕੇ ਆਓ। ਬੱਸ ਜੇ ਕਪੜਾ ਸੂਟ ਠੀਕ ਹੈ, ਪਸੰਦ ਹੈ ਤਾਂ ਅਗਲੀਆਂ ਆਪੇ ਹੀ ਉਸ ਦੁਕਾਨ ਤੇ ਚਲੀਆਂ ਜਾਦੀਆਂ ਨੇ ਜਿਥੋਂ ਉਹ ਆਪ ਖਰੀਦ ਕੇ ਲੈ ਆਹੀ ਸੀ ਤੇ ਇਕ ਤੁਸੀਂ ਹੋ ਕਿ ਆਪਣਾ ਸੌਦਾ ਦਿਖਾਉਂਦੇ ਹੀ ਨਹੀਂ, ਥੋੜਾ ਬਹੁਤਾ ਤੇ ਸਾਨੂੰ ਵੀ ਚਾਨਣਾ ਪਾਉ, ਮੇਰੀ ਗੱਲ ਦਾ ਯਕੀਨ ਕਰਨਾ, ਤੁਹਾਨੂੰ ਕੋਈ ਪਾਪ ਨਹੀਂ ਲੱਗੇਗਾ ਤੇ ਨਾ ਹੀ ਤੁਹਾਡੇ ਕੋਲੋਂ ਤੁਹਾਡਾ ਗਿਆਨ ਘਟੇਗਾ, ਸਗੋਂ ਵਧੇਗਾ ਕਿਉਂਕਿ ਸਤਿਗੁਰੂ ਜੀ ਬਾਣੀ ਵਿੱਚ ਖੁਦ ਪ੍ਰਮਾਤਮਾ ਦੇ ਨਾਮ ਬਾਰੇ ਕਹਿ ਰਹੇ ਨੇ ਕਿ "ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨਾ ਆਵੈ, ਵਧਦੋ ਜਾਈ॥(186) ਹੋ ਸਕਦਾ ਹੈ ਤੁਹਾਡੀ ਜੋਤਾਂ ਦਿਖਾਣ ਵਾਲੀ ਗੱਲ ਵਿੱਚ ਵਜਨ ਹੋਵੇ ਤੇ ਸ਼ਾਇਦ ਮੇਰਾਂ ਵੀ ਮਨ ਬਣ ਜਾਵੇ ਤੁਹਾਡੇ ਬਾਬਾ ਜੀ ਪਾਸੋਂ ਗਿਆਨ ਲੈਣ ਬਾਰੇ। ਮੇਰੀ ਇਸ ਗੱਲ ਦਾ ਉਸ ਤੇ ਤੁਰੰਤ ਅਸਰ ਹੋਇਆ ਤੇ ਕਹਿਣ ਲੱਗਾ ਕਿ ਜਦੋਂ ਮੈਂ ਸਮਾਧੀ ਲਾਦਾਂ ਹਾਂ ਤਾਂ ਮੈਨੂੰ ਇੱਕ ਸੁਨਹਰਾ ਪ੍ਰਕਾਸ਼ ਦਿਖਾਈ ਦੇਂਦਾ ਹੈ। ਬੱਸ ਇਹੀ ਪ੍ਰਮਾਤਮਾ ਹੈ ਏਹੀ ਉਸ ਦੀ ਜੋਤ ਹੈ। ਜਦੋਂ ਤੁਸੀਂ ਉਸ ਦੇ ਦਰਸ਼ਨ ਕਰੋਗੇ ਤਾਂ ਅਨੰਦ ਹੀ ਅਨੰਦ ਬਣ ਜਾਏਗਾ। ਮੈਂ ਕਿਹਾ ਕਿ ਇਸ ਤੋਂ ਅਲਾਵਾ ਹੋਰ ਕੁਝ ? ਕਹਿਣ ਲੱਗਾ ਬੱਸ ਜੀ ਏਹੀ ਪ੍ਰਮਾਤਮਾ ਹੈ। ਮੈਂ ਕਿਹਾ ਠੀਕ ਹੈ ਫੋਰਮੈਨ ਜੀ ਹੁਣ ਤੁਸੀਂ ਮੈਨੂੰ ਇੱਕ ਗੱਲ ਦਸੋ ਕਿ ਮੈਂ ਤੁਹਾਡੇ ਤੇ ਯਕੀਨ ਕਰਾਂ ਜਾਂ ਬਾਬਾ ਨਾਨਕ ਜੀ ਤੇ ? ਬਾਬਾ ਨਾਨਕ ਜੀ ਤਾਂ ਮੈਨੂੰ ਪੰਜਵੇ ਸਰੂਪ ਵਿੱਚ ਸੁਖਮਨੀ ਸਾਹਿਬ ਵਿੱਚ ਕਹਿ ਰਹੇ ਨੇ ਕਿ "ਰੂਪ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥" ਯਾਨਿ ਕਿ ਪ੍ਰਮਾਤਮਾ ਦਾ ਨਾ ਕੋਈ ਰੂਪ ਹੈ, ਨਾ ਕੋਈ ਰੰਗ ਹੈ ਤੇ ਨਾ ਕੋਈ ਰੇਖਾ ਚਿੱਤਰ ਹੈ ਤੇ ਤੁਸੀਂ ਕਹਿ ਰਹੇ ਹੋ ਕਿ ਉਸ ਦਾ ਸੁਨਹਰਾ ਪ੍ਰਕਾਸ਼ ਹੈ, ਸੁਨਹਰਾ ਰੰਗ ਹੈ। ਹੁਣ ਯਾ ਤਾ ਤੁਸੀਂ ਝੂਠ ਬੋਲ ਰਹ ਹੋ ਯਾ ਫਿਰ ਬਾਬਾ ਨਾਨਕ। ਯਕੀਨਨ ਬਾਬੇ ਨਾਨਕ ਨੂੰ ਤਾਂ ਉਸ ਝੂਠਾ ਕਹਿ ਨਹੀਂ ਸੀ ਸਕਦਾ ਤੇ ਆਪਣਾ

ਝੂਠ ਛੁਪਾਉਣ ਵਾਸਤੇ ਉਸ ਦੇ ਕੋਲ ਕੁਝ ਬਚਿਆਂ ਨਹੀਂ ਸੀ ਤੇ ਉਹ ਹੱਕਾ-ਬੱਕਾ ਜਿਹਾ ਹੋ ਕੇ ਉਠ ਖਲੋਤਾ ਤੇ ਚੁਪ-ਚਾਪ ਰੂਪ ਤੋਂ ਬਾਹਰ ਨਿਕਲ ਗਿਆ ਤੇ ਪਿਛੇ ਪਿਛੇ ਦੋਵੇਂ ਸਾਥੀ ਵੀ। ਉਹਨਾਂ ਦੇ ਰੂਮ 'ਚੋਂ ਨਿਕਲਦੇ ਹੀ ਰੂਮ ਦੇ ਬਾਕੀ ਮੁੰਡਿਆਂ ਨੇ ਮੈਨੂੰ ਜੱਫੀ ਵਿੱਚ ਲੈ ਲਿਆਂ ਤੇ ਕਹਿਣ ਲੱਗੇ, "ਬਾਬਾ ਜੀ ਭਾਜੀ ਤੁਸੀਂ ਤਾਂ ਸਾਡਾ ਖਹਿੜਾ ਛੁਡਾ ਤਾਂ ਇਨ੍ਹਾਂ ਤੋਂ, ਸਾਨੂੰ ਤਾਂ ਇਨ੍ਹਾਂ ਨੇ ਤੰਗ ਕੀਤਾ ਪਿਆ ਸੀ ਕਿ ਚਲੋ ਸਤਿਸੰਗ ਚਲੋ, ਸਤਿਸੰਗ ਨਜ਼ਾਰਾ ਆ ਗਿਆ ਗੱਲ ਦਾ। ਤੁਸੀਂ ਤਾਂ ਸਾਡੀਆਂ ਵੀ ਅੱਖਾਂ ਖੋਲ ਦਿੱਤੀਆਂ ਅੱਜ। ਖੈਰ ਉਸ ਤੋਂ ਬਾਅਦ ਅਸੀਂ ਸਭ ਨੇ ਮਿਲ ਕੇ ਆਲੂਆਂ ਦੇ ਪਰੋਠੇ ਤਿਆਰ ਕੀਤੇ ਤੇ ਪਿਆਰ ਨਾਲ ਸਭ ਨੇ ਛੱਕੇ।

ਉਪਰੋਕਤ ਵਾਰਤਾ ਦਾ ਅਸਰ ਮੇਰੇ ਰੂਮ ਦੇ ਉਨ੍ਹਾਂ ਦੋਵਾਂ ਤੇ ਵੀ ਹੋਇਆ ਜਿਨ੍ਹਾਂ ਨੇ ਗਿਆਨ ਲਿਆ ਹੋਇਆ ਸੀ। ਉਸ ਦਿਨ ਤੋਂ ਬਾਅਦ ਉਨ੍ਹਾਂ ਨੇ ਸਤਿਸੰਗ ਵਿੱਚ ਜਾਣ ਵਾਸਤੇ ਜਾ ਗਿਆਨ ਲੈਣ ਵਾਸਤੇ ਹੋਰਾਂ ਨੂੰ ਕਹਿਣਾ ਬੰਦ ਕਰ ਦਿੱਤਾ ਤੇ ਰੂਮ ਵਿੱਚ ਜਿਵੇਂ ਪਹਿਲਾਂ ਆਪਣੇ ਬਾਬੇ ਦੀਆਂ ਗੱਲਾਂ ਕਰਦੇ ਸਨ, ਉਹ ਵੀ ਬੰਦ ਕਰ ਦਿੱਤੀਆਂ। ਅਸੀਂ ਵੀ ਉਨ੍ਹਾਂ ਨੂੰ ਬੇਇੱਜ਼ਤ ਵਾਲੀ ਫੀਲੀਗ (ਇਹਸਾਸ) ਨਹੀਂ ਹੋਣ ਦਿੱਤਾ ਤੇ ਪਹਿਲਾਂ ਵਾਂਗ ਹੀ ਬੋਲ-ਚਾਲ ਰਖੀਂ। ਉਨ੍ਹਾਂ ਨੇ ਮੇਰੇ ਨਾਲ ਗੁਰਬਾਣੀ ਗਿਆਨ ਬਾਰੇ ਗੱਲਾਂ ਸ਼ੁਰੂ ਕਰ ਦਿੱਤੀਆਂ ਤੇ ਮੈਂ ਵੀ ਆਪਣੇ ਲੈਪਟਾਪ ਵਿਚੋਂ ਗੁਰੂ ਗ੍ਰੰਥ ਸਾਹਿਬ ਦਰਪਣ ਖੋਲ ਕੇ ਉਨ੍ਹਾਂ ਨੂੰ ਅਰਥ ਦਸ ਦੇਦਾ। ਹਾਲਾਂ ਕਿ ਉਨ੍ਹਾਂ ਨੇ ਆਪਣੇ ਬਾਬੇ ਦੀ ਫੋਟੋਆਂ ਵਾਲੇ ਲੋਕੇਟ ਆਪਣੇ ਗਲਾਂ ਵਿਚੋਂ ਨਹੀਂ ਸਨ ਉਤਾਰੇ ਲੇਕਿਨ ਉਨ੍ਹਾਂ ਵਿੱਚ ਆਈ ਤਬਦੀਲੀ ਸਾਫ ਨਜ਼ਰ ਆ ਰਹੀ ਸੀ।

ਪੰਜਾਬ ਵਿੱਚ ਅੱਜ ਐਸੇ ਬਾਬੇ, ਸਾਧ, ਡੇਰੇ ਆਪਣਾ ਜਾਲ ਪੂਰੀ ਤਰ੍ਹਾਂ ਫੈਲਾਈ ਬੈਠੇ ਨੇ ਤੇ ਉਨ੍ਹਾਂ ਦਾ ਮਕ'ਦ ਲੋਕਾਂ ਨੂੰ ਰੱਬ ਦੇ ਨਾਂ ਤੇ ਗੁਲਾਮ ਬਣਾ ਕੇ ਸਿਰਫ ਮਾਇਆ ਇਕੱਠੀ ਕਰਨਾ ਹੀ ਰਹਿ ਗਿਆ ਹੈ। ਅੱਜ ਅਰ ਡੇਰੇ ਦੇ ਕੋਲ ਕਰੋੜਾਂ ਅਰਬਾਂ ਦੀ ਜਾਇਦਾਦ ਹੈ। ਜੋ ਲੋਕਾਂ ਨੂੰ ਮੂਰਖ ਬਣਾ ਕੇ ਇਕੱਠੀ ਕੀਤੀ ਗਈ ਹੈ। ਕਾਸ਼ ! ਇਨ੍ਹਾਂ ਲੋਕਾਂ ਨੇ ਬਾਬੇ ਨਾਨਕ ਦੇ ਜੀਵਨ ਤੋਂ ਕੁਝ ਸਿਖਿਆ ਹੁੰਦਾ। ਬਾਬਾ ਨਾਨਕ ਜੀ ਨੇ ਧਨ ਦੋਸਤ, ਐਸ਼ੋ-ਆਰਾਮ, ਪਰਿਵਾਰਕ ਸੁਖਾਂ ਨੂੰ ਛੱਡ ਕੇ, ਬਿਖੜੇ ਪੈਂਡਿਆਂ ਤੇ ਚਲ ਕੇ ਦੂਰ-ਦੂਰ ਜਾ ਕੇ ਲੋਕਾਂ ਨੂੰ ਭਰਮ ਭੁਲੇਖਿਆਂ ਵਿਚੋਂ ਕੱਢਿਆਂ ਸੀ ਤੇ ਇਹ ਲੋਕ ਲੋਕਾਂ ਦੀ ਖ਼ੂਨ ਪਸੀਨੇ ਦੀ ਕਮਾਈ ਲੇ ਕੇ ਉਨ੍ਹਾਂ ਨੂੰ ਭਰਮ-ਭੁਲੇਖਿਆਂ ਵਿੱਚ ਆਪ ਪਾ ਰਹੇ ਨੇ। ਤੇ ਲੋਕ ਵੀ ਏਨੇ ਪੜੇ ਲਿਖੇ ਹੋਣ ਦੇ ਬਾਜੂਦ ਇਨ੍ਹਾਂ ਦੀਆਂ ਗੱਲਾਂ ਵਿੱਚ ਆ ਜਾਂਦੇ ਨੇ।

ਲੋਕਾਂ ਨੂੰ ਚਾਹੀਦਾ ਹੈ ਕਿ ਗੁਰੂ ਸਾਹਿਬ ਬਾਬਾ ਨਾਨਕ ਜੀ ਦੀ ਗਿਆਨ ਰੂਪੀ ਬਾਣੀ ਨੂੰ ਆਪ ਪੜ੍ਹ ਕੇ, ਸਮਝ ਕੇ ਆਪਣਾ ਜੀਵਨ ਨਿਰਵਾਹ ਕਰਨ ਨਾ ਕਿ ਐਸੇ ਪਾਖੰਡੀ ਲੋਕਾਂ ਦੀਆਂ ਗੱਲਾਂ ਵਿੱਚ ਆ ਕੇ ਆਪਣਾ ਜੀਵਨ ਬਰਬਾਦ ਕਰਨ।

ਪਰਮਾਤਮਾ ਕਰੇ ਕਿ ਸਾਡਾ ਆਪਣਾ ਟੀ.ਵੀ. "ਨਾਨਕ ਪ੍ਰਕਾਸ਼" ਛੇਤੀ ਤੋਂ ਛੇਤੀ ਚਾਲੂ ਹੋ ਜਾਵੇ ਜਿਥੋਂ ਹਰ ਵੇਲੇ ਲੋਕਾਂ ਦੇ ਭਰਮ ਭੁਲੇਖੇ ਦੂਰ ਹੋਣ, ਏਹੀ ਮੇਰੀ ਆਰਜੂ ਹੈ ਤੇ ਤਮਨਾ ਵੀ। ਅਮੀਨ !

94633-86747

—0—

ਸਫਾ 36 ਦਾ ਬਾਕੀ

ਖਿਆ। ਪੰਜ ਛੇ ਫੁੱਲ ਸਾਬਤ ਹੀ ਤਸਵੀਰ ਦੇ ਅੱਗੇ ਰੱਖੇ ਹੋਏ ਸਨ। ਮੈਂ ਫੁੱਲ ਚੁੱਕ ਕੇ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਰੱਖ ਦਿੱਤੇ। ਬਜ਼ੁਰਗ ਦੀ ਪੋਤਰੀ ਜਿਹੜੀ ਨੇੜੇ ਹੀ ਬੈਠੀ ਸੀ, ਕਹਿਣ ਲੱਗੀ, ਬਾਪੂ ਫੁੱਲ ਰਹਿਣ ਦਿਉ। ਮੈਂ ਕਿਹਾ, ਧੀਏ, ਇਹ ਮਨਮਤ ਹੈ। ਮਨਮਤ ਨੂੰ ਰੋਕਣ ਵਾਸਤੇ ਤਿੰਨ ਵਾਰ ਯਤਨ ਕਰਨੇ ਪਏ। **ਸਿੱਖ, ਮਨਮਤ ਤਾਂ ਇਕ ਵਾਰ ਵੇਖਿਆਂ ਹੀ ਪਕੜ ਲੈਂਦੇ ਹਨ। ਗੁਰਮਤਿ ਸੌ ਯਤਨ ਕਰਨ ਤੇ ਵੀ ਨਹੀਂ ਗ੍ਰਹਿਣ ਕਰਦੇ।**

ਨੌਜਵਾਨ ਦੀ ਮੌਤ ਤੇ ਬਜ਼ੁਰਗ ਦੀ ਅੰਤਿਮ ਅਰਦਾਸ ਵਿੱਚ ਫਰਕ ਹੈ। ਉਥੇ ਘਰ ਦੇ ਜੀਅ ਵੀ ਦੁਖੀ ਤੇ ਰਿਸ਼ਤੇਦਾਰ ਵੀ ਦੁਖੀ। ਬਜ਼ੁਰਗ ਦੀ ਅੰਤਿਮ ਅਰਦਾਸ ਤੇ ਮਨਮਤ ਨੂੰ ਰੋਕਣ ਲਈ ਕਈ ਵਾਰੀ ਯਤਨ ਕਰਨੇ ਪਏ। ਪਰ ਨੌਜਵਾਨ ਦੀ ਮੌਤ ਤੇ, ਫੁਲਾਂ ਦੀ ਥਾਲੀ, ਤਸਵੀਰ ਦੇ ਅੱਗੇ ਪਈ ਹੈ, ਪਰ ਕੋਈ ਤਸਵੀਰ ਉੱਤੇ ਫੁੱਲ ਨਹੀਂ ਪਾ ਰਿਹਾ। ਕਈ ਜਗ੍ਹਾ ਵੇਖਿਆ ਹੈ, ਲੋਕ ਨੌਜਵਾਨ ਦੀ ਮੌਤ ਤੇ ਵੀ ਫੁੱਲ ਚੜ੍ਹਾਂਦੇ ਹਨ। ਇਹ ਕਿਸੇ ਰਵਾਜ ਦੀ ਅੰਧਾ-ਧੁੰਧ ਨਕਲ ਹੈ। ਇਸ ਦਾ ਮਤਲਬ ਹੈ, ਉਹ ਨੌਜਵਾਨ ਨੂੰ ਮਰਨ ਤੇ ਸ਼ਾਬਾਸ਼ ਦੇ ਰਹੇ ਹਨ।

—0—

# ਤੁਸੀਂ ਵੀ ਲੇਖਕ ਬਣ ਸਕਦੇ ਹੋ ਜੇ ਮੇਰੀ ਮੰਨੋ !

*ਡਾ. ਹਰਚੰਦ ਸਿੰਘ ਸਰਹਿੰਦੀ*

ਪਿਛਲੇ ਲਗਪਗ ਤਿੰਨ ਦਹਾਕਿਆਂ ਤੋਂ ਮੈਂ 'ਪੰਜਾਬੀ ਟ੍ਰਿਬਿਊਨ' ਦਾ ਇਕ ਸੰਜੀਦਾ ਪਾਠਕ ਹਾਂ। ਮੈਂ ਇਹ ਗੱਲ ਨੋਟ ਕੀਤੀ ਹੈ ਕਿ 'ਪੰਜਾਬੀ ਟ੍ਰਿਬਿਊਨ' ਦੇ 'ਸੰਪਾਦਕ ਦੀ ਡਾਕ' ਕਾਲਮ ਨੇ ਅਨੇਕਾਂ ਲਿਖਾਰੀ ਪੈਦਾ ਕੀਤੇ ਹਨ। ਪਾਠਕਾਂ ਦੇ ਖਤ ਤਾਂ ਉਂਜ ਦੂਸਰੇ ਅਖਬਾਰਾਂ ਵਿੱਚ ਵੀ ਛਾਪਦੇ ਹਨ, ਪਰ 'ਪੰਜਾਬੀ ਟ੍ਰਿਬਿਊਨ' ਆਪਣੇ ਪਾਠਕਾਂ ਦੇ ਖਤਾਂ ਨੂੰ ਵਿਸ਼ੇਸ਼ ਮਹੱਤਵ ਦਿੰਦਾ ਹੈ ਅਤੇ ਇਸ ਕਾਲਮ ਲਈ ਚੋਖੀ ਥਾਂ ਰਾਖਵੀਂ ਹੈ।

ਖੰਭ ਫੈਲਾਅ ਰਹੇ ਲੇਖਕਾਂ ਦੀ ਇਹ ਤਮੰਨਾ ਹੁੰਦੀ ਹੈ ਕਿ ਉਨ੍ਹਾਂ ਦੀ ਰਚਨਾ ਕਿਸੇ ਚੰਗੇ ਅਖਬਾਰ ਵਿੱਚ ਛਪੇ, ਪਰ ਜਦੋਂ ਉਹ ਆਪਣੀ ਰਚਨਾ ਕਿਸੇ ਅਖਬਾਰ ਲਈ ਭੇਜਦੇ ਹਨ ਤਾਂ, ਅਕਸਰ, ਮਾਯੂਸੀ ਪੱਲੇ ਪੈਂਦੀ ਹੈ। ਇਸ ਦਾ ਕਾਰਨ ਆਮ ਤੌਰ 'ਤੇ ਇਹ ਹੁੰਦਾ ਹੈ ਕਿ ਸਾਹਿਤ ਅੰਬਰ 'ਚ ਉਡਾਰੀ ਭਰਨ ਲਈ ਉਨ੍ਹਾਂ ਦੇ ਖੰਭਾਂ 'ਚ ਹਾਲੇ ਲੋੜੀਂਦੀ ਸ਼ਕਤੀ ਦੀ ਘਾਟ ਹੁੰਦੀ ਹੈ। ਇਸ ਸੂਖਮ ਕਲਾ 'ਚ ਮੁਹਾਰਤ ਹਾਸਲ ਕਰਨ ਲਈ ਉਨ੍ਹਾਂ ਨੂੰ ਹਾਲੇ ਹੋਰ ਅਭਿਆਸ ਦੀ ਲੋੜ ਹੁੰਦੀ ਹੈ।

ਸੋ, ਜੇ ਤੁਹਾਡੇ ਅੰਦਰ ਲਿਖਣ-ਕਲਾ ਅੰਗੜਾਈਆਂ ਲੈ ਰਹੀ ਹੈ ਅਤੇ ਤੁਸੀਂ ਇਹ ਮਹਿਸੂਸ ਕਰਦੇ ਹੋ ਕਿ ਤੁਹਾਡੀ ਕਲਮ 'ਚ ਦਮ ਹੈ ਤਾਂ, ਜੇ ਮੇਰੀ ਮੰਨੋ,. ਤੁਸੀਂ ਆਪਣਾ ਆਰੰਭਕ ਸਾਹਿਤਕ ਸਫਰ ਕਿਸੇ ਅਖਬਾਰ ਨੂੰ ਚਿੱਠੀਆਂ ਲਿਖਣ ਤੋਂ ਸ਼ੁਰੂ ਕਰ ਸਕਦੇ ਹੋ। ਦਰਅਸਲ, ਕਿਸੇ ਉਦੇਸ਼ ਨੂੰ ਮੁੱਖ ਰੱਖ ਕੇ ਢੁਕਵੀਂ ਸ਼ਬਦਾਵਲੀ ਵਿੱਚ ਲਿੱਖੀ ਚਿੱਠੀ ਇੱਕ ਮਿੰਨੀ ਲੇਖ ਹੀ ਤਾਂ ਹੁੰਦਾ ਹੈ। ਸੋ, ਚਿੱਠੀਆਂ ਦੇ ਕਾਲਮ ਤਹਿਤ ਨਿਰੰਤਰ ਛਪਦੇ ਰਹਿਣ ਨਾਲ ਜਿੱਥੇ ਤੁਹਾਡੀ ਲਿਖਣ ਕਲਾ ਵਿੱਚ ਨਿਖਾਰ ਆਉਂਦਾ ਹੈ, ਉੱਥੇ ਤੁਹਾਡੇ ਅੰਦਰ ਆਤਮ-ਵਿਸ਼ਵਾਸ਼ ਵੀ ਪੈਦਾ ਹੁੰਦਾ ਹੈ। ਜੀਵਨ ਤਜ਼ਰਬਾ ਦੱਸਦਾ ਹੈ ਕਿ ਨਿਯਮਤ ਰੂਪ ਵਿੱਚ ਲਿਖਦੇ ਰਹਿਣ ਵਾਲਾ ਚਿੱਠੀ-ਲੇਖਕ ਆਉਣ ਵਾਲੇ ਕੱਲ੍ਹ ਦਾ ਲਿਖਾਰੀ ਹੁੰਦਾ ਹੈ। ਅਜਿਹੇ ਚਿੱਠੀ-ਲੇਖਕ ਨੂੰ ਆਮ ਤੌਰ 'ਤੇ ਉਹੀਉ ਅਖਬਾਰ ਗੋਦ ਲੈ ਲੈਂਦਾ ਹੈ, ਜਿਸ ਨੂੰ ਉਹ ਚਿੱਠੀਆਂ ਭੇਜਦਾ ਰਹਿੰਦਾ ਹੈ। ਹੱਥ ਕੰਗਣ ਨੂੰ ਆਰਸੀ ਕੀ ! ਵੱਖ-ਵੱਖ ਅਖਬਾਰਾਂ ਦੇ ਚਿੱਠੀਆਂ ਕਾਲਮ ਨਾਲ ਲੰਮੇ ਅਰਸੇ ਤੱਕ ਜੁੜਿਆ ਰਹਿਣ ਵਾਲਾ ਮਨੋਹਰ ਸਿੰਘ ਸੱਗੂ ਅੱਜ ਇੱਕ ਸਥਾਪਤ ਲੇਖਕ ਹੈ।

ਮੈਂ ਵੀ 'ਪੰਜਾਬੀ ਟ੍ਰਿਬਿਊਨ' ਦੇ ਚਿੱਠੀਆਂ ਦੇ ਕਾਲਮ ਦੀ ਜ਼ਰਖੇਜ਼ ਕੁੱਖ ਦੀ ਉਪਜ ਹਾਂ। ਮੇਰੇ ਸਾਹਿਤਕ ਸਫਰ ਦੀ ਕਹਾਣੀ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਦੀ ਇੱਕ ਵਿਲੱਖਣ ਘਟਨਾ ਕਿਹਾ ਜਾ ਸਕਦਾ ਹੈ। ਕਿਉਂਕਿ ਇਹ, ਇੱਕ ਚਿੱਠੀ-ਲੇਖਕ ਤੋਂ ਸ਼੍ਰੋਮਣੀ ਸਾਹਿਤਕਾਰ ਬਣਨ ਤੱਕ ਦੇ ਸਫਰ ਦੀ ਦਾਸਤਾਨ ਹੈ। ਆਪਣੇ ਸਾਹਿਤਕ ਸਫਰ ਦੀ ਇਸ ਕਹਾਣੀ ਨੂੰ ਮੈਂ, ਸੰਖੇਪ ਵਿੱਚ, ਤੁਹਾਡੇ ਨਾਲ ਸਾਂਝੀ ਕਰਨ ਦੀ ਇਜਾਜ਼ਤ ਲੈ ਰਿਹਾ ਹਾਂ ਤਾਂ ਕਿ ਮੇਰੇ ਲੋੜਵੰਦ ਪਾਠਕ ਇਸ ਤੋਂ ਲਾਭ ਉਠਾ ਸਕਣ:

'ਪੰਜਾਬੀ ਟ੍ਰਿਬਿਊਨ'. ਦੇ 19 ਮਾਰਚ, 1984 ਦੇ ਅੰਕ ਵਿੱਚ ਮੇਰੀ ਪਹਿਲੀ ਚਿੱਠੀ ਪ੍ਰਕਾਸ਼ਤ ਹੋਈ ਅਤੇ ਫਿਰ ਲਗਪਗ ਦੋ ਸਾਲਾਂ ਤੱਕ ਮੈਂ ਇਸ ਅਖਬਾਰ ਲਈ ਨਿਰੰਤਰ ਚਿੱਠੀਆਂ ਲਿਖਦਾ ਰਿਹਾ। ਇਸ ਅਰਸੇ ਦੌਰਾਨ ਮੇਰੇ ਅੰਦਰ ਬੈਠਾ ਲੇਖਕ ਪੂਰੀ ਤਰ੍ਹਾਂ ਸਰਗਰਮ ਹੋ ਗਿਆ। ਅੰਤ, ਅਪਰੈਲ, 1986 ਵਿੱਚ ਮੈਂ ਫੜਫੜਾਉਂਦੇ ਖੰਭਾਂ ਨਾਲ ਸਾਹਿਤ ਅੰਬਰ ਵੱਲ ਪਹਿਲੀ ਉਡਾਨ ਭਰੀ, ਯਾਨੀ ਮੈਂ ਆਪਣੀ ਪਲੇਠੀ ਰਚਨਾ-'ਰਿਸ਼ਤਾ ਭਰਾ ਦਾ, ਖਿਆਲ ਵਾਰਿਸ ਸ਼ਾਹ ਦਾ' ਪੰਜਾਬੀ ਟ੍ਰਿਬਿਊਨ ਲਈ ਭੇਜੀ, ਜੋ 30 ਅਪਰੈਲ, 1986 ਦੇ ਅੰਕ ਵਿੱਚ ਪ੍ਰਮੁੱਖਤਾ ਨਾਲ ਛਪੀ। ਉਸ ਵੇਲੇ ਮੈਂ ਆਪਣੀ ਉਮਰ ਦੇ 50ਵੇਂ ਵਰ੍ਹੇ ਵਿੱਚ ਪ੍ਰਵੇਸ਼ ਕਰ ਚੁੱਕਾ ਸੀ। ਉਸ ਤੋਂ ਬਾਅਦ ਮੈਂ ਪਿਛੇ ਮੁੜ ਕੇ ਨਹੀਂ ਵੇਖਿਆ।

ਜਲਦੀ ਹੀ ਮੇਰੀ ਮਿਹਨਤ ਦੇ ਨਤੀਜੇ ਸਾਹਮਣੇ ਆਉਣ ਲੱਗੇ। 'ਪੰਜਾਬੀ ਟ੍ਰਿਬਿਊਨ' ਅਤੇ 'ਅਜੀਤ' ਦੇ ਸਪਤਾਹਿਕ ਮੈਗਜ਼ੀਨਾਂ ਵਿੱਚ ਮੇਰੀਆਂ ਲਿਖਤਾਂ ਪ੍ਰਮੁੱਖਤਾ ਨਾਲ ਛਪਣ ਲੱਗੀਆਂ। ਪੰਜ ਕੁ ਸਾਲਾਂ ਦੇ ਅਰਸੇ ਦੌਰਾਨ ਹੀ ਮੈਂ ਸਾਹਿਤ ਦੇ ਅਖਾੜੇ ਦਾ ਇੱਕ ਚੰਗਾ ਘੁਲਾਟੀਆ ਬਣ ਗਿਆ ਸੀ। ਗੱਲ, 1992 ਦੀ ਹੈ। ਇੱਕ ਭਰਵੇਂ ਸਾਹਿਤਕ ਇਕੱਠ ਨੂੰ ਸੰਬੋਧਨ ਕਰਦਿਆਂ, 'ਪੰਜਾਬੀ ਟ੍ਰਿਬਿਊਨ' ਦੇ ਉਦੋਂ ਸਹਾਇਕ ਸੰਪਾਦਕ ਸ. ਸ਼ਿੰਗਾਰਾ ਸਿੰਘ ਭੁੱਲਰ ਨੇ ਮੇਰਾ ਜ਼ਿਕਰ ਕਰਦਿਆਂ ਕਿਹਾ ਸੀ ਕਿ ਡਾ. ਹਰਚੰਦ ਸਿੰਘ ਸਰਹਿੰਦੀ ਨੇ ਪੰਜਾਬੀ ਟ੍ਰਿਬਿਊਨ ਨੂੰ ਚਿੱਠੀਆਂ ਲਿਖਣ ਤੋਂ ਆਪਣਾ ਸਾਹਿਤਕ ਸਫਰ ਸ਼ੁਰੂ ਕੀਤਾ ਤੇ ਵੱਧ ਤੋਂ ਵੱਧ ਸਾਹਿਤ ਪੜ੍ਹਨ ਤੇ ਲਿਖਣ ਦੇ ਤਜਰਬੇ ਨੇ ਉਸ ਨੂੰ ਅੱਜ ਸਾਹਿਤਕਾਰਾਂ ਦੀ ਮੂਹਰਲੀ ਕਤਾਰ ਵਿੱਚ ਲਿਆ ਖੜ੍ਹਾ ਕੀਤਾ ਹੈ। ਖੈਰ !

ਸੋ, ਕੋਈ ਵੀ ਵਿਅਕਤੀ ਨਿਰੰਤਰ ਅਭਿਆਸ ਨਾਲ ਲਿਖਣ ਕਲਾ ਵਿੱਚ ਮੁਹਾਰਤ ਹਾਸਲ ਕਰ ਸਕਦਾ ਹੈ, ਕਿਉਂਕਿ ਜਨਮ ਤੋਂ ਹੀ ਕੋਈ ਲਿਖਾਰੀ ਨਹੀਂ ਹੁੰਦਾ ਅਤੇ ਨਾ ਹੀ ਇਹ ਕਿਸੇ ਦੀ ਜੱਦੀ ਜਾਇਦਾਦ ਹੈ। ਦਰਅਸਲ, ਲਿਖਣਾ ਸ਼ਬਦਾਂ ਦੀ ਖੇਡ ਹੈ। ਜਿਸ ਵਿਅਕਤੀ ਦੀ ਭਾਸ਼ਾ 'ਤੇ ਕਮਾਂਡ ਹੋਵੇ ਅਤੇ ਸ਼ਬਦਾਂ ਨੂੰ ਆਪਣੀ ਕਲਮ ਵਿੱਚ ਮਾਂਜ-ਸੰਵਾਰ ਕੇ ਪੇਸ਼ ਕਰਨ ਦੀ ਯੋਗਤਾ ਰੱਖਦਾ ਹੋਵੇ, ਉਹ ਜੇ ਲਿਖਾਰੀ ਬਣਨ ਲਈ 'ਕਮਰ-ਕੱਸਾ' ਕਰ ਲਵੇ ਤਾਂ ਨਿਰੰਤਰ ਅਭਿਆਸ ਨਾਲ ਸਫਲਤਾ ਪ੍ਰਾਪਤ ਕਰ ਸਕਦਾ ਹੈ। ਗੱਲ ਨੂੰ ਹੋਰ ਸਪੱਸ਼ਟ ਕਰਦਿਆਂ ਜਿਸ ਵਿਅਕਤੀ ਦੀ ਕਲਮ ਵਿਚੋਂ ਅਹਿਸਾਸ ਤੇ ਜਜ਼ਬਾਤ ਡੁੱਲ-ਡੁੱਲ੍ਹ ਪੈਂਦੇ ਹੋਣ, ਜ਼ਿੰਦਗੀ ਦਾ ਨਿਚੋੜ ਪਾਠਕ ਦੀ ਤਲੀ 'ਤੇ ਰੱਖ ਸਕਦਾ ਹੋਵੇ ਅਤੇ ਸੁੱਤੀਆਂ ਕਲਾਂ ਜਗਾਉਣ ਦੀ ਸੂਝ ਤੇ ਸ਼ਕਤੀ ਰੱਖਦਾ ਹੋਵੇ, ਉਹ ਨਿਰਸੰਦੇਹ, ਅਭਿਆਸ ਨਾਲ ਲਿਖਾਰੀ ਬਣ ਸਕਦਾ ਹੈ। ਅਜਿਹੇ ਪ੍ਰਤਿਭਾਸ਼ਾਲੀ ਵਿਅਕਤੀ ਨੂੰ ਕਿਸੇ ਪ੍ਰਕਾਰ ਦੀ ਪ੍ਰੰਪਾਰਿਕ ਸਿੱਖਿਆ ਪ੍ਰਾਪਤ ਕਰਨ ਦੀ ਲੋੜ ਨਹੀਂ ਹੁੰਦੀ, ਕਿਉਂਕਿ ਸ਼ੈਕਸਪੀਅਰ ਅਨੁਸਾਰ, "ਤੁਹਾਡੀ ਬੁੱਧੀ ਹੀ ਤੁਹਾਡਾ ਗੁਰੂ ਹੈ।"

ਸੋ, ਜੇ ਤੁਹਾਡਾਂ ਮਨ ਕਹਿੰਦਾ ਹੈ ਕਿ ਤੁਹਾਡੀ ਕਲਮ ਦੀ ਨੋਕ ਜ਼ਰਖੇਜ਼ ਹੈ ਅਤੇ ਤੁਸੀਂ ਸਾਹਿਤ ਰਚਨਾ ਕਰ ਸਕਦੇ ਹੋ ਤਾਂ ਤੁਸੀਂ ਆਪਣਾ ਸਾਹਿਤਕ ਸਫਰ ਅਖਬਾਰਾਂ ਨੂੰ ਚਿੱਠੀਆਂ ਲਿਖਣ ਤੋਂ ਸ਼ੁਰੂ ਕਰ ਸਕਦੇ ਹੋ। ਪਰ ਸਾਹਿਤਕ ਅਖਾੜੇ ਦਾ ਚੰਗਾ ਘੁਲਾਟੀਆ ਬਣਨ ਲਈ ਤੁਹਾਨੂੰ ਕੁਝ ਸ਼ਰਤਾਂ ਪੂਰੀਆਂ ਕਰਨੀਆਂ ਪੈਣਗੀਆਂ। ਪਹਿਲੀ ਗੱਲ ਤਾਂ ਇਹ ਹੈ ਕਿ ਲਿਖਣ ਕਲਾ ਮਨੋਵਿਗਿਆਨਕ ਸੂਝ ਦੀ ਮੰਗ ਕਰਦੀ ਹੈ। ਇਸ ਲਈ ਕਲਮ ਵਾਲਾ ਬਣਨ ਲਈ ਮਨੁੱਖੀ ਸੁਭਾਅ ਅਤੇ ਜਨ-ਜੀਵਨ ਬਾਰੇ ਨੇੜਲਾ ਗਿਆਨ ਪ੍ਰਾਪਤ ਕਰਨਾ ਅਤਿ ਜ਼ਰੂਰੀ ਹੈ। ਦੂਜਾ, ਆਪਣੇ ਆਲੇ-ਦੁਆਲੇ ਵਿੱਚ ਵਾਪਰ ਰਹੀਆਂ ਘਟਨਾਵਾਂ ਨੂੰ ਨੇੜਿਉਂ ਵੇਖਣ, ਸਮਝਣ ਅਤੇ ਘੋਖਣ ਦੀ ਰੁਚੀ ਪੈਦਾ ਕਰਨੀ ਪਵੇਗੀ। ਤੀਜਾ, ਅਖਾਣਾਂ, ਮੁਹਾਵਰਿਆਂ ਅਤੇ ਅਲੰਕਾਰਾਂ ਦੀ ਸੁਚੱਜੀ ਵਰਤੋਂ ਕਰਨ ਦੀ ਯੋਗਤਾ ਪੈਦਾ ਕਰਨੀ ਪਵੇਗੀ। ਚੌਥਾ, ਸਮਾਜਕ ਬੁਰਾਈਆਂ, ਜਨਤਕ ਸਮੱਸਿਆਵਾਂ ਅਤੇ ਚਲੰਤ ਮਾਮਲਿਆਂ ਬਾਰੇ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ ਅਤੇ ਇਨ੍ਹਾਂ ਮਸਲਿਆਂ ਤੇ ਲਿਖਣ ਸਮੇਂ ਪੱਖਪਾਤ ਤੋਂ ਉਪਰ ਉੱਠ ਕੇ ਗੱਲ ਕਰਨ ਦੀ ਜਾਂਚ ਹੋਣੀ ਚਾਹੀਦੀ ਹੈ। ਸਭ ਤੋਂ ਵੱਧਕੇ, ਸਾਹਿਤ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਭਾਵਨਾ ਅਤੇ ਮਰ ਮਿਟਣ ਦਾ ਜਜ਼ਬਾ ਹੀ ਤੁਹਾਨੂੰ ਕਿਸੇ ਮੁਕਾਮ 'ਤੇ ਪਹੁੰਚਾ ਸਕਦਾ ਹੈ। ਦਰਅਸਲ, ਕਿਸੇ ਵੀ ਖੇਤਰ ਵਿੱਚ ਮੱਲਾਂ ਮਾਰਨ ਲਈ ਪਹਿਲਾਂ ਆਪਣੀ ਹਸਤੀ ਨੂੰ ਮਿਟਾਉਣਾ ਪੈਂਦਾ ਹੈ-

*ਵਾਰਿਸ ਸ਼ਾਹ ਮਹਿਬੂਬ ਨੂੰ ਤਦੋਂ ਪਾਈਏ,*
*ਜਦੋਂ ਆਪਣਾ ਆਪ ਗਵਾ ਲਈਏ।*

ਕੁਝ ਹੋਰ ਸ਼ਰਤਾਂ ਵੀ ਹਨ: ਕਿੱਸਾ ਕਾਵਿ, ਲੋਕ-ਸਾਹਿਤ ਅਤੇ ਲੋਕ ਗਾਥਾਵਾਂ 'ਤੇ ਤੁਹਾਡੀ ਮਜ਼ਬੂਤ-ਪਕੜ ਹੋਣੀ ਚਾਹੀਦੀ ਹੈ। ਜਿੱਥੇ ਤੱਕ ਕਿੱਸਾ-ਕਾਵਿ ਦਾ ਸਵਾਲ ਹੈ, ਜਿਸ ਪੰਜਾਬੀ ਲੇਖਕ ਨੇ 'ਹੀਰ-ਵਾਰਿਸ' ਨਹੀਂ ਪੜ੍ਹੀ ਉਹ ਕਾਹਦਾ ਲਿਖਾਰੀ। ਪੰਜਾਬੀਆਂ ਨੂੰ ਆਪਣੇ ਪੁਰਖਿਆਂ ਤੇ ਸੂਰਮਿਆਂ ਦੇ ਕਾਰਨਾਮਿਆਂ 'ਤੇ ਘੁਮੰਡ ਦੀ ਹੱਦ ਤੱਕ ਫਖਰ ਹੈ। ਉਹ, ਆਪਣੇ ਸੂਰਮਿਆਂ ਤੇ ਦੇਸ਼ ਭਗਤਾਂ ਦੀਆਂ ਗਾਥਾਵਾਂ ਸੁਣ ਕੇ ਗਦ-ਗਦ ਹੋ ਜਾਂਦੇ ਹਨ। ਇਸ ਲਈ ਲੇਖਕ ਦਾ

ਬਾਕੀ ਸਫਾ 33 'ਤੇ

# ਸਾਧ ਅਤੇ ਸਾਕਤ

*ਬਲਬੀਰ ਸਿੰਘ ਬੇਲੀ*

ਚੰਗੇ/ਬੁਰੇ ਮਨੁੱਖ ਦੀ ਪਰਖ ਉਸ ਦੇ ਕਰਮਾਂ (ਕੰਮਾਂ) ਤੋਂ ਹੁੰਦੀ ਹੈ। ਕਰਮ ਵਿਚਾਰਾਂ ਤੋਂ ਬਣਦੇ ਹਨ। ਜਿਹੋ ਜਿਹੇ ਕਿਸੇ ਮਨੁੱਖ ਦੇ ਵਿਚਾਰ ਹੁੰਦੇ ਹਨ, ਉਹ ਜਿਹੇ ਉਸ ਦੇ ਕਰਮ ਬਣਦੇ ਹਨ। ਸ਼ੁਭ ਵਿਚਾਰ ਵਾਲਾ ਮਨੁੱਖ ਸੁਕਰਮੀ ਤੇ ਅਸ਼ੁੱਭ ਵਿਚਾਰਾਂ ਵਾਲਾ ਕੁਕਰਮੀ ਕਹਾਉਂਦਾ ਹੈ। ਮਨੁੱਖ ਚੋਰ, ਜੁਆਰੀਏ, ਨਸ਼ੱਈ ਅਤੇ ਵਿਭਚਾਰੀ ਦੀ ਸੰਗਤ ਕਰਦਾ ਹੈ ਤਾਂ ਉਸ ਦੇ ਮਨ ਵਿੱਚ ਚੋਰੀ ਕਰਨ, ਜੂਆ ਖੇਡਣ, ਨਸ਼ੇ ਖਾਣ/ਪੀਣ ਅਤੇ ਬਲਾਤਕਾਰ ਕਰਨ ਵਾਲੇ ਵਿਚਾਰ ਪੈਦਾ ਹੋ ਸਕਦੇ ਹਨ ਤੇ ਉਹ ਕੁਕਰਮੀ ਬਣ ਸਕਦਾ ਹੈ। ਜੇ ਕੋਈ ਮਨੁੱਖ ਭਲੇ ਪੁਰਸ਼ ਦੀ ਸੰਗਤ ਕਰਦਾ ਹੈ ਤਾਂ ਉਸ ਦੇ ਮਨ ਵਿੱਚ ਨਾਮ ਜਪਣ, ਸਬਰ, ਸੰਤੋਖ, ਸੱਚ, ਦਇਆ, ਧਰਮ ਤੇ ਸ਼ਹਿਣਸ਼ੀਲਤਾ ਵਾਲੇ ਵਿਚਾਰ ਪੈਦਾ ਹੋ ਸਕਦੇ ਹਨ ਤੇ ਉਹ ਸੁਕਰਮੀ ਬਣ ਸਕਦਾ ਹੈ। ਸੋ ਸੁਕਰਮੀ ਹੋਣ ਲਈ ਅਤੇ ਕੁਕਰਮਾਂ ਤੋਂ ਖਹਿੜਾ ਛਡਾਉਣ ਲਈ ਸੰਗਤ ਕਰਨੀ ਬਹੁਤ ਜ਼ਰੂਰੀ ਹੈ।

ਧਾਰਮਿਕ ਜਗਤ ਵਿੱਚ ਸੁ ਸੰਗਤ ਨੂੰ ਸਤਿਸੰਗਤ ਕਹਿੰਦੇ ਹਨ ਤੇ ਗੁਰਬਾਣੀ ਵਿੱਚ ਸਤਿਸੰਗਤ ਦੀ ਪਰਿਭਾਸ਼ਾ ਇੰਝ ਦਰਸਾਈ ਹੈ:

*ਸਤਿਸੰਗਤਿ ਕੈਸੀ ਜਾਣੀਐ॥*
*ਜਿਥੈ ਏਕੋ ਨਾਮ ਵਖਾਣੀਐ॥*

ਅੰਗ 72

ਕਿਸੇ ਸਾਧ ਸੰਤ, ਭਲੇ ਪੁਰਸ਼ਾਂ ਅਤੇ ਗੁਰਸਿੱਖਾਂ ਦੀ ਸੰਗਤ ਸਤਿਸੰਗਤ ਕਹਾਉਂਦੀ ਹੈ। ਪਰ ਸਾਕਤ/ਮਨਮੁੱਖਾਂ ਦੀ ਸੰਗਤ ਨੂੰ ਕੁਸੰਗਤ ਕਿਹਾ ਜਾਂਦਾ ਹੈ। ਸਿੱਖ ਮੱਤ ਮਨੁੱਖ ਨੂੰ ਸੁਕਰਮੀ ਹੋਣ ਲਈ ਪ੍ਰੇਰਦਾ ਹੈ ਕਿਉਂਕਿ ਮੰਦੇ ਕਰਮ ਛਡਕੇ ਹੀ ਪ੍ਰਭੂ ਦੇ ਦਰ ਉੱਤੇ ਸ਼ਰਮਿੰਦਾ ਹੋਣ ਤੋਂ ਬਚਿਆ ਜਾ ਸਕਦਾ ਹੈ:

*"ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥*
*ਮਤ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥ "*

*ਅੰਗ 1381*

ਭਾਵ ਸੁਕਰਮੀ ਤਾਂ ਭਲੇ ਪੁਰਸ਼ਾਂ ਦੀ ਸੰਗਤ ਵਿੱਚ ਹੀ ਬਣਿਆ ਜਾ ਸਕਦਾ ਹੈ। ਤਾਂਹੀਓ ਹੀ ਗੁਰਬਾਣੀ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ:

"ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥
ਹੋਨਹਾਰ ਸੁ ਹੋਇ ਹੈ ਸਾਕਤ ਸੰਗਿ ਨ ਜਾਉ॥

(ਅੰਗ 1369)

ਪਰ ਅਸੀਂ ਵੇਖਦੇ ਹਾਂ ਕਿ ਅੱਜ ਕੱਲ ਬਹੁਤੇ ਸਾਕ[ਤ] ਪੁਰਸ਼ ਹੀ ਨਕਲੀ ਸੰਤ/ਸਾਧ ਤੇ ਦੰਭੀ ਗੁਰੂ ਬਣਕੇ ਆਪ[ਣੇ] ਆਪ ਨੂੰ 108, 1008 ਮਹਾਪੁਰਖ, ਮਹਾਰਾਜ ਅਤੇ ਪੂਰ[ਨ] ਬ੍ਰਹਮ ਗਿਆਨੀ ਆਦਿ ਅਖਵਾਕੇ ਭੋਲੇ-ਭਾਲੇ ਲੋਕਾਂ ਨੂੰ ਠੱਗ[ਣ] ਲਈ ਆਪੋ ਆਪਣੀਆਂ ਦੁਕਾਨਾਂ (ਡੇਰੇ) ਖੋਲੀ ਬੈਠੇ ਹਨ। ਇਨ੍ਹਾਂ ਹਾਲਾਤਾਂ ਵਿੱਚ "ਹੈਨਿ ਵਿਰਲੇ ਨਾਹੀ ਘਣੇ" ਦੇ ਗੁਰਵਾ[ਕ] ਅਨੁਸਾਰ ਜੇ ਕੋਈ ਸਾਧ/ਸੰਤ ਸੱਚ ਨਾਲ ਜੁੜਿਆ ਵੀ ਹੈ ਤ[ਾਂ] ਉਸ ਦੀ ਪਹਿਚਾਣ ਕਿਵੇਂ ਹੋ ਸਕੇ? ਇਸ ਪ੍ਰਸ਼ਨ ਦਾ ਉੱਤ[ਰ] ਸਾਨੂੰ ਗੁਰਬਾਣੀ ਦਾ ਪਾਠ ਧਿਆਨ ਨਾਲ ਅਤੇ ਵਿਚਾਰ[ਕੇ] ਕਰਨ ਨਾਲ ਮਿਲ ਜਾਂਦਾ ਹੈ। ਆਉ ਗੁਰਬਾਣੀ ਵਿਚੋਂ ਸਾ[ਧ] ਅਤੇ ਸਾਕਤ ਪੁਰਸ਼ਾਂ ਦੇ ਲੱਛਣਾਂ ਬਾਰੇ ਜਾਣੂ ਹੋਈਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ, ਸਾਧ ਲਫਜ ਗੁਰੂ, ਸੰਤ, ਭਲੇ ਪੁਰਸ਼ਾਂ ਅਤੇ ਗੁਰਸਿੱਖਾਂ ਲਈ ਵਰਤਿਆ ਗਿਆ ਹੈ। ਵਿਦਵਾਨ ਸੱਜਣ, ਸਾਧ ਦੇ ਅਰਥ ਕਰਦੇ ਹਨ ਕਿ "ਜਿਨਾਂ ਨੇ ਪੰਜ ਗਿਆਨ ਇੰਦਰੇ ਪੰਜ ਕਰਮ ਇੰਦਰੇ ਅਤੇ ਮਨ ਨੂੰ ਸਾਧਿਆ ਹੋਵੇ ਭਾਵ ਕਾਬੂ ਵਿੱਚ ਕੀਤੇ ਹੋਣ, ਉਹ ਸਾਧ ਪੁਰਸ਼ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਵਿੱਚ ਸਾਧ ਦੇ ਅਰਥ ਉਪਕਾਰੀ, ਉਤਮ, ਸ੍ਰੇਸਟ, ਭਲਾ, ਨੇਕ ਅਤੇ ਸੰਤ ਲਿਖੇ ਹਨ। ਗੁਰਬਾਣੀ ਵਿੱਚ ਸਾਧ/ਸੰਤ ਦੇ ਸਰਬ ਸ੍ਰੇਸ਼ਟ ਲੱਛਣ ਇੰਜ ਦਰਸਾਏ ਹਨ:

*"ਇਹ ਨੀਸਾਣੀ ਸਾਧ ਕੀ, ਜਿਸੁ ਭੇਟਤ ਤਰੀਐ॥*

ਅੰਗ 320

*"ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨ ਸੋਈ ਸੰਤੁ॥*

(ਅੰਗ 319)

ਜਿਵੇਂ ਪ੍ਰਮਾਤਮਾ ਦੀ ਮਹਿਮਾ ਨੂੰ ਮੁਕੰਮਲ ਰੂਪ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ ਤਿਵੇਂ ਪ੍ਰਮਾਤਮਾ ਦਾ ਨਾਮ ਸਿਮਰਨ ਵਾਲੇ ਸਾਧ/ਸੰਤਾਂ ਦੀ ਮਹਿਮਾ ਵੀ ਅਗਮ ਅਗਾਧ ਤੇ ਹੈਰਾਨ ਕਰਨ ਵਾਲੀ ਹੈ:

*"ਅਗਮ ਅਗਾਧਿ ਪਾਰਬ੍ਰਹਮੁ ਸੋਇ॥ ਜੋ ਜੋ ਕਹੈ ਸੁ ਮੁਕਤਾ ਹੋਇ॥*
*ਸੁਨਿ ਮੀਤਾ ਨਾਨਕੁ ਬਿਨਵੰਤਾ॥ ਸਾਧ ਜਨਾ ਕੀ ਅਚਰਜ ਕਥਾ॥*

(ਸੁਖਮਨੀ ਸਾਹਿਬ, ਅੰਗ 219)

ਆਸਾ ਰਾਗ ਦੇ ਸ਼ਬਦ

*ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥ ਏਕ ਨਾਮ ਸੰਤਨ ਆਧਾਰ॥ ਹੋਇ ਰਹੇ ਸਭ ਕੀ ਪਗ ਛਾਰ॥੧॥*
*ਸੰਤ ਰਹਤ ਸੁਨਹੁ ਮੇਰੀ ਭਾਈ॥ ਊਆ ਕੀ ਮਹਿਮਾ ਕਥਨੁ ਨ ਜਾਈ ॥ ਰਹਾਉ॥*

ਅੰਗ 392

ਇਸ ਸ਼ਬਦ ਵਿੱਚ ਗੁਰੂ ਅਰਜਨ ਦੇਵ ਜੀ ਸਮਝਾਉਂਦੇ ਹਨ ਕਿ ਭਾਵੇਂ ਸੰਤ ਪੁਰਸ਼ਾਂ ਦੀ ਮਹਿਮਾ ਬਿਆਨੀ ਨਹੀਂ ਜਾ ਸਕਦੀ। ਫਿਰ ਵੀ ਤੁਛ ਮਾਤਰਾ ਉਨ੍ਹਾਂ ਦੀ ਵਡਿਆਈ ਇਸ ਪ੍ਰਕਾਰ ਹੈ:

ਸਾਧ/ਸੰਤ ਅੱਠੇ ਪਹਰ (ਹਰ ਵੇਲੇ) ਪ੍ਰਮਾਤਮਾ ਨੂੰ ਅੰਗ-ਸੰਗ ਸਮਝਦੇ ਹਨ। ਉਹ ਪ੍ਰਮਾਤਮਾ ਦਾ ਭਾਣਾ ਮਿੱਠਾ ਕਰਕੇ ਮੰਨਦੇ ਹਨ। ਉਨ੍ਹਾਂ ਨੂੰ ਕੇਵਲ ਪ੍ਰਮਾਤਮਾ ਦੇ ਨਾਮ ਦਾ ਹੀ ਆਸਰਾ ਹੁੰਦਾ ਹੈ। ਉਹ ਸਭਨਾਂ ਦੇ ਚਰਨਾਂ ਦੀ ਧੂੜ ਬਣੇ ਰਹਿੰਦੇ ਹਨ। ਪ੍ਰਭੂ ਦਾ ਨਾਮ ਹੀ ਉਨ੍ਹਾਂ ਦੀ ਨਿਤ ਵਰਤਣ ਦੀ ਵਸਤੂ ਹੈ। ਪ੍ਰਭੂ ਦਾ ਜਸ ਕਰਦਿਆਂ ਉਨ੍ਹਾਂ ਦੇ ਹਿਰਦੇ ਵਿੱਚ ਅਨੰਦ (ਆਤਮਿਕ ਸੁਖ, ਖੇੜਾ) ਬਣਿਆ ਰਹਿੰਦਾ ਹੈ। ਉਨ੍ਹਾਂ ਵਾਸਤੇ ਦੋਸਤ ਤੇ ਦੁਸ਼ਮਣ ਬਰਾਬਰ ਹੁੰਦੇ ਹਨ। ਪ੍ਰਭੂ ਤੋਂ ਬਿਨ੍ਹਾਂ ਉਹ ਕਿਸੇ (ਦੇਵੀ-ਦੇਵਤਿਆਂ) ਨਾਲ ਸਾਂਝ ਨਹੀਂ ਪਾਉਂਦੇ। ਉਹ ਕਰੋੜਾਂ (ਅਣਗਿਣਤ) ਪਾਪਾਂ ਦਾ ਨਾਸ਼ ਕਰਨ ਦੇ ਸਮਰੱਥ ਹੁੰਦੇ ਹਨ। ਉਹ ਦੁਖੀਆਂ ਦਾ ਦੁਖ ਦੂਰ ਕਰਨ ਲਈ ਸਹਾਇਕ ਬਣਦੇ ਹਨ। ਉਹ ਵਿਕਾਰਾਂ ਨਾਲ ਯੁੱਧ ਕਰਨ ਵਾਲੇ ਸੂਰਮੇ ਤੇ ਬੋਲਾਂ ਦੇ ਪਰਪੱਕ ਹੁੰਦੇ ਹਨ। ਉਨ੍ਹਾਂ ਨੂੰ ਮਾਇਆ ਛਲ ਨਹੀਂ ਸਕਦੀ। ਸੰਤਾਂ ਦੇ ਦਰਸ਼ਨ ਦਾ ਫਲ ਸੁਖਦਾਇਕ ਹੁੰਦਾ। ਐਸੇ ਸੰਤਾਂ ਦਾ ਸੰਗ ਤਾਂ ਦੇਵਤੇ ਵੀ ਲੋਚਦੇ ਹਨ। ਇਸ ਸ਼ਬਦ ਦੇ ਅਖੀਰ ਵਿੱਚ ਪੰਚਮ ਪਾਤਸ਼ਾਹ ਪ੍ਰਮਾਤਮਾ ਪਾਸੋਂ ਐਸੇ ਸੰਤਾਂ ਦੀ ਸੇਵਾ ਮੰਗਦੇ ਹਨ:

*"ਕਰਿ ਜੋੜਿ ਨਾਨਕ ਕਰੇ ਅਰਦਾਸਿ॥*
*ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥*

ਅੰਗ 392

ਜਿਵੇਂ ਸ਼ੁਭ ਲੱਛਣਾਂ ਤੋਂ ਸਾਧ/ਸੰਤਾਂ ਦੀ ਪਹਿਚਾਨ ਹੋ ਸਕਦੀ ਹੈ ਤਿਵੇਂ ਸਾਕਤ ਪੁਰਸ਼ ਵੀ ਆਪਣੇ ਔਗੁਣਾਂ ਕਰਕੇ ਪਹਿਚਾਣੇ ਜਾਂਦੇ ਹਨ। ਜੇ ਕਿਸੇ ਵਿਅਕਤੀ ਨੇ ਉਹਲੇ ਬਹਿਕੇ ਲਸਨ (ਥੋਮ) ਖਾਧਾ ਹੋਵੇ, ਪਰ ਉਸ ਦੇ ਮੂੰਹ ਵਿਚੋਂ ਵਾਸਨਾ ਆਉਣ ਤੇ ਪਤਾ ਲਗ ਜਾਂਦਾ ਹੈ ਕਿ ਉਸ ਨੇ ਲਸਨ ਖਾਧਾ ਹੈ, ਇਸ ਤਰ੍ਹਾਂ ਔਗੁਣ, ਸਾਕਤ ਪੁਰਸ਼ਾਂ ਦੀਆਂ ਨਿਸ਼ਾਨੀਆਂ ਹੁੰਦੇ ਹਨ:

*"ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ॥*
*ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ॥*

ਅੰਗ 1365

ਭਾਈ ਕਾਨ੍ਹ ਸਿੰਘ ਜੀ ਨਾਭਾ ਗੁਰਮਤਿ ਮਾਰਤੰਡ ਵਿੱਚ ਲਿਖਦੇ ਹਨ ਕਿ ਜੋ ਧਰਮ ਅਤੇ ਅਖਲਾਕ ਤੋਂ ਪਤਤਿ ਅਰੁ ਕਰਤਾਰ ਤੋਂ ਵਿਮੁੱਖ ਹੋ ਕੇ ਵਿਕਾਰਾਂ ਵਿੱਚ ਪ੍ਰਵਿਰਤਦਾ ਹੈ ਉਸ ਦਾ ਨਾਉਂ ਸਾਕਤ ਹੈ। ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਗੁਰਬਾਣੀ ਦਰਪਣ ਵਿੱਚ ਸਾਕਤ ਦਾ ਅਰਥ ਪ੍ਰਮਾਤਮਾ ਨਾਲੋਂ ਟੁੱਟੇ ਹੋਏ ਪੁਰਸ਼ ਕਰਦੇ ਹਨ। ਸਾਕਤ ਨੂੰ ਅੰਮ੍ਰਿਤ (ਜੋ ਆਤਮਿਕ ਜੀਵਨ ਦੇਣ ਵਾਲਾ ਹੈ) ਕੌੜਾ (ਬੁਰਾ) ਲਗਦਾ ਹੈ ਪਰ ਮਾਇਆ (ਜਿਸਦਾ ਮੋਹ ਆਤਮਿਕ ਜੀਵਨ ਤਬਾਹ ਕਰਨ ਵਾਲਾ ਹੈ) ਮਿੱਠੀ (ਪਿਆਰੀ) ਲਗਦੀ ਹੈ। ਅੰਮ੍ਰਿਤ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥ *ਅੰਗ 892*

ਗਉੜੀ ਚੇਤੀ ਰਾਗ ਦੇ ਇਸ ਸ਼ਬਦ

*"ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥ ਬਾਤਨ ਹੀ ਅਸਮਾਨੁ ਗਿਰਾਵਹਿ॥੧॥ ਐਸੇ ਲੋਗਨ ਸਿਉ ਕਿਆ ਕਹੀਐ॥ ਜੋ ਪ੍ਰਭਿ ਕੀਏ ਭਗਤਿ ਤੇ ਬਾਹਜ॥ ਤਿਨ ਤੇ ਸਦਾ ਡਰਾਨੇ ਰਹੀਐ॥੧॥*

ਅੰਗ 332

ਇਸ ਸ਼ਬਦ ਵਿੱਚ ਭਗਤ ਕਬੀਰ ਜੀ ਜਿਥੇ ਭਗਤੀ ਵਿਹੂਣੇ ਸਾਕਤ ਪੁਰਸ਼ਾਂ ਤੋਂ ਦੂਰ ਰਹਿਣ ਲਈ ਪ੍ਰੇਰਦੇ ਹਨ, ਉਥੇ ਉਨ੍ਹਾਂ ਦੇ ਲੱਛਣ ਇਸ ਪ੍ਰਕਾਰ ਵਰਨਣ ਕਰਦੇ ਹਨ: ਸਾਕਤ ਪੁਰਸ਼ ਕਦੇ ਵੀ ਪ੍ਰਮਾਤਮਾ ਦਾ ਜੱਸ ਸੁਣਦੇ ਅਤੇ

ਗਾਉਂਦੇ ਨਹੀਂ ਪਰ ਗੱਲਾਂ ਐਸੀਆਂ ਉੱਚੀਆਂ ਕਰਦੇ ਹਨ, ਮਾਨੋਂ ਗੱਲਾਂ ਨਾਲ ਅਸਮਾਨ ਹੀ ਥੱਲੇ ਡੇਗ ਲੈਂਦੇ ਹਨ। ਉਹ ਆਪ ਤਾਂ ਕਿਸੇ ਨੂੰ ਪਾਣੀ ਦਾ ਘੁੱਟ ਵੀ ਨਹੀਂ ਪਿਲਾਉਂਦੇ ਪਰ ਬਦਖੋਈ ਉਨ੍ਹਾਂ ਦੀ ਕਰਦੇ ਹਨ ਜੋ ਲੋਕ-ਭਲਾਈ ਲਈ ਗੰਗਾ ਵਰਗੇ ਦਰਿਆ ਵਗਾ ਦੇਂਦੇ ਹਨ। ਉਹ ਹਰ ਵੇਲੇ ਪੁਠੀਆਂ ਚਾਲਾਂ ਚਲਦੇ ਰਹਿੰਦੇ ਹਨ। ਉਹ ਆਪ ਤਾਂ ਗਏ ਗੁਜ਼ਰੇ ਹੁੰਦੇ ਹਨ, ਆਪਣੇ ਨਾਲ ਸੰਗ ਕਰਨ ਵਾਲਿਆਂ ਨੂੰ ਵੀ ਡੋਬ ਦੇਂਦੇ ਹਨ। ਉਹ ਫੋਕੀ ਬਹਿਸ ਕਰਨ ਤੋਂ ਸਿਵਾ ਹੋਰ ਕੁਝ ਨਹੀਂ ਜਾਣਦੇ। ਉਹ ਬ੍ਰਹਮਾ ਵਰਗੇ ਮਹਾਨ ਵਿਦਵਾਨਾਂ ਦੇ ਸਮਝਾਇਆ ਵੀ ਨਹੀਂ ਸਮਝਦੇ। ਉਹ ਆਪ ਤਾਂ ਊਣਤਾਈਆਂ ਦੇ ਭਰੇ ਹੁੰਦੇ ਹਨ ਪਰ ਦੂਜਿਆਂ ਨੂੰ ਮਜ਼ਾਕ ਕਰਦੇ ਹਨ। ਇਸੇ ਸ਼ਬਦ ਦੀਆਂ ਅੰਤਲੀਆਂ ਸਤਰਾਂ ਵਿੱਚ ਭਗਤ ਕਬੀਰ ਜੀ ਕਹਿੰਦੇ ਹਨ ਕਿ ਮੈਨੂੰ ਤਾਂ ਐਸੇ ਸਾਕਤ ਪੁਰਸ਼ਾਂ ਵਲ ਵੇਖ ਕੇ ਸ਼ਰਮ ਆਉਂਦੀ ਹੈ:

*"ਅਵਰਨ ਹਸਤ ਆਪ ਹੈ ਕਾਂਨੈ॥*
*ਤਿਨ ਕਉ ਦੇਖਿ ਕਬੀਰ ਲਜਾਨੇ॥ "* ਅੰਗ 332

ਸਾਕਤ ਪੁਰਸ਼ਾਂ ਦੀ ਪ੍ਰੀਤ ਕੇਵਲ ਸੁਆਰਥ ਦੀ ਬੁਨਿਆਦ ਉੱਤੇ ਟਿਕੀ ਹੁੰਦੀ ਹੈ। ਉਨ੍ਹਾਂ ਦੀ ਝੂਠੀ ਪ੍ਰੀਤ ਜਿਆਦਾ ਚਿਰ ਨਹੀਂ ਨਿੱਭਦੀ। ਉਨ੍ਹਾਂ ਦੀ ਸੰਗਤ ਵਿੱਚ ਰਹਿੰਦਿਆਂ ਮਾਇਆ ਦੇ ਬੰਧਨਾਂ ਤੋਂ ਖਲਾਸੀ ਨਹੀਂ ਹੋ ਸਕਦੀ। ਇਸ ਲਈ ਉਨ੍ਹਾਂ ਤੋਂ ਛੇਤੀ ਹੀ ਪਿਛੇ ਹੱਟ ਜਾਣਾ ਚਾਹੀਦਾ ਹੈ। ਗੁਰੂ ਅਰਜਨ ਦੇਵ ਜੀ ਉਪਦੇਸ਼ ਦਿੰਦੇ ਹਨ:

*"ਉਲਟੀ ਰੇ ਮਨ ਉਲਟੀ ਰੇ ਸਾਕਤ ਸਿਉ ਕਰਿ ਉਲਟੀ ਰੇ॥*
*ਝੂਠੇ ਕੀ ਰੇ ਝੂਠ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ॥*
*ਸਾਕਤ ਸੰਗਿ ਨ ਛੁਟਕੀ ਰੇ॥੧ ॥ਰਹਾਉ॥*

ਅੰਗ 535

ਇਸੇ ਸ਼ਬਦ ਦੇ ਅਖੀਰ ਵਿੱਚ ਪੰਚਮ ਪਾਤਸ਼ਾਹ ਅਰਦਾਸ ਕਰਦੇ ਹਨ:

*"ਮਾਗਉ ਦਾਨ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗ ਨ ਜੁਟਸੀ ਰੇ॥ ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਪਗਾ ਹੇਠਿ ਰੁਲਸੀਰੇ॥*

ਅੰਗ 535

ਸਾਧ ਅਤੇ ਸਾਕਤ ਪੁਰਸ਼ਾਂ ਦੇ ਲੱਛਣਾਂ ਬਾਰੇ ਜਾਣਕੇ ਸਹਿਜੇ ਹੀ ਗਿਆਨ ਹੋ ਜਾਂਦਾ ਹੈ ਕਿ ਸਾਧਾਂ ਦੀ ਸੰਗਤ ਸੁਖਦਾਇਕ ਅਤੇ ਸਾਕਤਾਂ ਦੀ ਸੰਗਤ ਦੁਖਦਾਇਕ ਹੈ। ਇਸ ਬਾਬਤ ਭਾਈ ਗੁਰਦਾਸ ਜੀ ਹਵਾ, ਪਾਣੀ ਅਤੇ ਅੱਗ ਦੀਆਂ ਉਦਾਹਰਣਾਂ ਦੇ ਕੇ ਇੰਜ ਸਮਝਾਉਂਦੇ ਹਨ: ਜਿਵੇਂ ਕਿਸੇ ਪਾਸੇ ਦੀ ਹਵਾ ਵੱਗਣ ਨਾਲ ਵਰਖਾ ਹੁੰਦੀ ਹੈ ਪਰ ਕਿਸੇ ਪਾਸੇ ਦੀ ਹਵਾ ਵੱਗਣ ਨਾਲ ਬੱਦਲ ਉੱਡ ਜਾਂਦੇ ਹਨ। ਜਿਵੇਂ ਕਿਸੇ ਪਾਣੀ ਨੂੰ ਪੀਣ ਨਾਲ ਦੇਹ ਤੰਦਰੁਸਤ ਰਹਿੰਦੀ ਹੈ ਪਰ ਕਿਸੇ ਪਾਣੀ (ਸ਼ਰਾਬ) ਨੂੰ ਪੀਣ ਨਾਲ ਸਰੀਰ ਨੂੰ ਰੋਗ ਲਗ ਜਾਂਦੇ ਹਨ ਤੇ ਮਨੁੱਖ ਦੁਖੀ ਹੁੰਦਾ ਹੈ। ਜਿਵੇਂ ਕਿਸੇ ਘਰ ਦੀ ਅੱਗ ਨਾਲ ਭੋਜਨ ਅਤੇ ਸ਼ਬਜੀ ਆਦਿਕ ਪਦਾਰਥ ਪਕਾਏ ਜਾਂਦੇ ਹਨ ਪਰ ਕਿਸੇ ਘਰ ਦੀ ਅੱਗ ਮੱਚਣ ਨਾਲ ਸਾਰਾ ਘਰ ਸੜਕੇ ਸੁਆਹ ਹੋ ਜਾਂਦਾ ਹੈ। ਇਸੇ ਤਰ੍ਹਾਂ:

*"ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੁਇ॥*
*ਕਾਹੂ ਕੀ ਸੰਗਤਿ ਮਿਲਿ ਜਮਪੁਰਿ ਜਾਤ ਹੈ॥*

ਅੰਗ 579

ਸਾਧਾਂ ਦੀ ਸੰਗਤ ਕੀਤਿਆਂ ਖੋਟੀ ਮਤ ਦੂਰ ਹੁੰਦੀ ਹੈ। ਮਨ ਉੱਤੇ ਨਾਮ ਦਾ ਪੱਕਾ ਮਜੀਠਾ ਰੰਗ ਚੜ੍ਹ ਜਾਂਦਾ ਹੈ। ਭਲੇ ਪੁਰਸ਼ਾਂ ਦੀ ਸੰਗਤ ਕੀਤਿਆਂ ਜੀਊਂਦੇ ਜੀਅ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਈਦਾ ਹੈ ਅਤੇ ਆਤਮਿਕ ਜੀਵਨ ਦੀ ਪ੍ਰਾਪਤੀ ਹੁੰਦੀ ਹੈ। ਪਰ ਸਾਕਤਾਂ ਦੀ ਸੰਗਤ ਕੀਤਿਆਂ ਬੁਰੀ ਮੱਤ ਵਿੱਚ ਫੱਸਕੇ ਵਿਕਾਰਾਂ ਦੇ ਸ਼ਿਕਾਰ ਹੋ ਜਾਈਦਾ ਹੈ ਅਤੇ ਆਤਮਿਕ ਮੌਤ ਸਹੇੜ ਲਈਦੀ ਹੈ। ਸੋ ਸਾਨੂੰ ਆਪਣੇ ਭਲੇ ਵਾਸਤੇ ਗੁਰੂ ਸਾਹਿਬਾਨਾਂ ਅਤੇ ਭਗਤਾਂ ਦੇ ਇਹ ਪਵਿੱਤਰ ਬੋਲ ਹਮੇਸ਼ਾ ਆਪਣਿਆਂ ਹਿਰਦਿਆਂ ਵਿੱਚ ਵਸਾ ਕੇ ਰੱਖਣੇ ਚਾਹੀਦੇ ਹਨ:

*"ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥*
*ਸਾਕਤ ਸਿਰਪਾਓ ਰੇਸਮੀ ਪਹਿਰਤ ਪਤ ਖੋਈ॥*

ਅੰਗ 811

*ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥*
*ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥*

ਅੰਗ 1369

*76963-57646*

—0—

# ਗੱਲ ਅਣਗਹਿਲੀ ਦੀ

ਰਮੇਸ਼ ਬੱਗਾ ਚੋਹਲਾ

ਅਣਗਹਿਲੀ ਕਿਸੇ ਵੀ ਪੱਖ ਤੋਂ ਮਨੁੱਖ ਦੇ ਵਿਅਕਤੀਗਤ ਅਤੇ ਸਮਾਜਿਕ ਵਿਕਾਸ ਪ੍ਰਤੀ ਲਾਹੇਵੰਦੀ ਨਹੀਂ ਕਹੀ ਜਾ ਸਕਦੀ।ਅਣਗਹਿਲੀ ਕਰਕੇ ਕੋਈ ਵੀ ਵਿਅਕਤੀ ਸੰਤੋਖਜਨਕ ਸਿੱਟਿਆਂ ਦੀ ਪ੍ਰਾਪਤੀ ਨਹੀਂ ਕਰ ਸਕਦਾ ਅਤੇ ਇਹ ਹਮੇਸ਼ਾਂ ਹੀ ਨਿਰਾਸ਼ਾ ਦਾ ਆਲਮ ਸਿਰਜਦੀ ਹੈ।ਇਸ ਆਲਮ ਵਿਚ ਵਿਚਰਦਾ ਬਸ਼ਰ ਮਾਨਸਿਕ ਪੱਖੋਂ ਕਮਜ਼ੋਰ ਹੋ ਜਾਂਦਾ ਹੈ।ਇਹ ਕਮਜ਼ੋਰੀ ਉਸ ਦੇ ਜੀਵਨ ਦੀ ਰਫ਼ਤਾਰ ਨੂੰ ਮੱਠਾ ਕਰ ਦਿੰਦੀ ਹੈ ਅਤੇ ਉਹ ਡਾਵਾਂਡੋਲਤਾ ਦੀ ਸਥਿਤੀ ਵਿਚ ਆ ਜਾਂਦਾ ਹੈ।

ਆਮ ਤੌਰ 'ਤੇ ਅਣਗਹਿਲੀ ਦੀ ਸੰਭਾਵਨਾ ਉਥੇ ਵਧੇਰੇ ਹੁੰਦੀ ਹੈ ਜਿਥੇ ਜ਼ਿੰਮੇਵਾਰੀ ਨੂੰ ਨਿਭਾਉਣ ਦੀ ਘਾਟ ਹੁੰਦੀ ਹੈ।ਜ਼ਿੰਮੇਵਾਰ ਵਿਅਕਤੀ ਅਣਗਹਿਲੀ ਘੱਟ ਹੀ ਕਰਦੇ ਹਨ ਅਤੇ ਗ਼ੈਰਜ਼ਰੂਰੀ ਨਿਰਾਸ਼ਾ ਤੋਂ ਬਚੇ ਰਹਿੰਦੇ ਹਨ।ਅਜਿਹੇ ਮਨੁੱਖ ਹਮੇਸ਼ਾਂ ਹੀ ਚੜ੍ਹਦੀਕਲਾ ਵਿਚ ਰਹਿੰਦੇ ਹਨ।ਅਣਗਹਿਲੀ ਜ਼ਿੰਦਗੀ ਦੇ ਕਿਸੇ ਵੀ ਮੋੜ 'ਤੇ ਕੀਤੀ ਜਾਵੇ ਕਿਸੇ ਨਾ ਕਿਸੇ ਹਾਦਸੇ ਦਾ ਸਬੱਬ ਬਣ ਜਾਂਦੀ ਹੈ ਅਤੇ ਇਨ੍ਹਾਂ ਹਾਦਸਿਆਂ ਦੀ ਕੁੱਖ 'ਚੋਂ ਕੇਵਲ ਪਛਤਾਵੇ ਹੀ ਉੱਗਦੇ ਹਨ।ਇਹ ਪਛਤਾਵੇ ਕਈ ਵਾਰ ਮਨੁੱਖੀ ਦੀ ਉਸਾਰੂ ਸ਼ਕਤੀ ਨੂੰ ਖ਼ੋਰਨ ਲੱਗ ਪੈਂਦੇ ਹਨ ਅਤੇ ਆਪਣੀ ਖ਼ੁਰ ਰਹੀ ਸ਼ਕਤੀ ਕਾਰਨ ਉਹ ਆਪਣੇ ਆਪ ਨੂੰ ਠੱਗਿਆ ਮਹਿਸੂਸ ਕਰਨ ਲੱਗ ਪੈਂਦਾ ਹੈ।

ਆਮ ਤੌਰ 'ਤੇ ਅਣਗਹਿਲੀ ਵਰਗੇ ਵਰਤਾਰੇ ਵਧੇਰੇ ਉੱਥੇ ਵਾਪਰਦੇ ਹਨ ਜਿਥੇ ਆਪਹੁਦਰੇਪਨ ਦਾ ਬੋਲਬਾਲਾ ਹੁੰਦਾ ਹੈ।ਕਿਸੇ ਅਨੁਸ਼ਾਸਨੀ ਜੀਵਨਧਾਰਾ ਵਿਚ ਅਣਗਹਿਲੀ ਦਾ ਵਾਪਰਨਾ ਨਾ ਦੇ ਬਰਾਬਰ ਹੀ ਹੁੰਦਾ ਹੈ।ਜੇਕਰ ਕਿਸੇ ਜਾਣੇ-ਅਣਜਾਣੇ ਵਿਚ ਅਜਿਹੀ ਜੀਵਨਧਾਰਾ ਵਿਚ ਅਣਗਹਿਲੀ ਵਾਪਰ ਵੀ ਜਾਵੇ ਤਾਂ ਅਣਗਹਿਲੀਕਰਤਾ ਲਈ ਉਹ ਬੇਹੱਦ ਅਫ਼ਸੋਸਨਾਕ ਹੁੰਦੀ ਹੈ।ਸਿਆਣਾ ਅਤੇ ਦਿਮਾਗਦਾਰ ਵਿਅਕਤੀ ਇਸ ਅਫ਼ਸੋਸਨਾਕ ਪ੍ਰਸਥਿਤੀ ਵਿਚੋਂ ਕੋਈ ਨਾ ਕੋਈ ਸਬਕ ਜ਼ਰੂਰ ਲੈਂਦਾ ਹੈ ਅਤੇ ਅੱਗੇ ਤੋਂ ਉਨ੍ਹਾਂ ਹਲਾਤਾਂ ਨੂੰ ਟਾਲਣ ਦੀ ਭਰਪੂਰ ਕੋਸ਼ਿਸ਼ ਕਰਦਾ ਜਿਹੜੇ ਉਸ ਵੱਲੋਂ ਕੀਤੀ ਗਈ ਅਣਗਹਿਲੀ ਦਾ ਬਾਇਸ ਬਣੇ ਸਨ।
ਅਣਗਹਿਲੀ ਜੀਵਨ ਦੇ ਕਿਸੇ ਵੀ ਪੜਾਅ 'ਤੇ ਹੋਵੇ ਹਮੇਸ਼ਾਂ ਘਾਟੇਵੰਦੀ ਹੀ ਹੁੰਦੀ ਹੈ।ਪਰ ਵਿਦਿਆਰਥੀ-ਜੀਵਨ ਵਿਚ ਕੀਤੀ ਗਈ ਕਿਸੇ ਅਣਗਹਿਲੀ ਦਾ ਖ਼ਮਿਆਜ਼ਾ ਕਈ ਵਾਰ ਬਹੁਤ ਵੱਡਾ ਵੀ ਭੁਗਤਨਾ ਪੈ ਸਕਦਾ ਹੈ।ਸੂਝਵਾਨ ਹਲਕਿਆਂ ਵਿਚ ਵਿਦਿਆਰਥੀ-ਜੀਵਨ ਨੂੰ ਇੱਕ ਸੁਨਹਿਰੀ ਕਾਲ ਤਸਲੀਮ ਕੀਤਾ ਗਿਆ ਹੈ,ਕਿਉਂਕਿ ਇਸ ਕਾਲ ਵਿਚ ਕਿਸੇ ਵਿਦਿਆਰਥੀ/ਵਿਅਕਤੀ ਦੀ ਜ਼ਿੰਦਗੀ ਦੀ ਬੁਨਿਆਦ ਪੱਕੀ ਹੋਣੀ ਹੁੰਦੀ ਹੈ।ਜੇਕਰ ਕਿਸੇ ਵਿਦਿਆਰਥੀ ਵੱਲੋਂ ਇਸ ਸਮੇਂ ਦੌਰਾਨ ਅਣਗਹਿਲੀ ਤੋਂ ਪ੍ਰਹੇਜ਼ ਨਹੀਂ ਕੀਤਾ ਜਾਂਦਾ ਤਾਂ ਇਸ ਬੁਨਿਆਦ ਦੇ ਕੱਚੀ-ਪਿੱਲੀ ਰਹਿਣ ਦੀਆਂ ਭਰਪੂਰ ਸੰਭਾਵਨਾਵਾਂ ਬਣੀਆਂ ਰਹਿੰਦੀਆਂ ਹਨ।

ਆਪਣੇ ਜ਼ਿੰਮੇ ਲੱਗੇ ਕਾਰਜਾਂ ਨੂੰ ਸਹੀ-ਸਲਾਮਤ ਨੇਪਰੇ ਚਾੜ੍ਹਨ ਲਈ ਹਰੇਕ ਮਨੁੱਖ ਨੂੰ ਜਿੰਨਾ ਵੀ ਹੋ ਸਕੇ ਅਣਗਹਿਲੀ ਤੋਂ ਬਚਣਾ ਚਾਹੀਦਾ ਹੈ।ਇਹ ਬਚਾਅ ਹੀ ਹੈ ਜਿਹੜਾ ਕਿਸੇ ਵਿਅਕਤੀ ਵਿਸ਼ੇਸ਼ ਨੂੰ ਉਸ ਦੀ ਮੰਜ਼ਿਲ ਤੱਕ ਪਹੁੰਚਾਉਣ ਵਿਚ ਅਹਿਮਤਰੀਨ ਰੋਲ ਅਦਾ ਕਰਦਾ ਹੈ। ਅਣਗਹਿਲੀ ਕਰਨ ਵਾਲਾ ਵਿਅਕਤੀ ਆਪਣੇ ਫ਼ਰਜ਼ਾਂ ਨੂੰ ਸਹੀ ਅਤੇ ਤਸੱਲੀਬਖਸ਼ ਢੰਗ ਨਾਲ ਨਹੀਂ ਨਿਭਾਅ ਸਕਦਾ।ਜੇਕਰ ਕੋਈ ਅਧਿਆਪਕ ਅਣਗਹਿਲੀ ਕਰਦਾ ਹੈ ਤਾਂ ਉਹ ਆਪਣੇ ਵਿਦਿਆਰਥੀਆਂ ਦੇ ਭਵਿੱਖ ਨਾਲ ਖਿਲਵਾੜ ਕਰ ਰਿਹਾ ਹੁੰਦਾ ਹੈ।ਜੇਕਰ ਕੋਈ ਡਾਕਟਰ ਅਣਗਹਿਲੀ ਕਰਦਾ ਹੈ ਤਾਂ ਆਪਣੇ ਮਰੀਜ਼ ਦੇ ਭਰੋਸੇ ਨੂੰ ਠੇਸ ਪਹੁੰਚਾ ਰਿਹਾ ਹੁੰਦਾ ਹੈ।ਇਸ ਤਰ੍ਹਾਂ ਹੀ ਜੇਕਰ ਕੋਈ ਇੰਜੀਨੀਅਰ ਅਣਗਹਿਲੀ ਕਰਦਾ ਹੈ ਤਾਂ ਉਸ ਦੇ ਨਿਰਮਾਣ ਕਾਰਜ ਪ੍ਰਭਾਵਿਤ ਹੋ ਸਕਦੇ ਹਨ।ਕਿਸੇ ਧਰਮ ਪ੍ਰਚਾਰਕ ਵੱਲੋਂ ਕੀਤੀ ਗਈ ਅਣਗਹਿਲੀ ਉਸ ਧਰਮ ਦੇ ਸ਼ਰਧਾਲੂਆਂ/ਜਗਿਆਸੂਆਂ ਨੂੰ ਧਰਮ ਦੇ ਅਸਲੀ ਉਦੇਸ਼ ਤੋਂ ਅਣਜਾਣ ਹੀ ਰਹਿਣ ਦਿੰਦੀ ਹੈ। ਇਸ ਤਰ੍ਹਾਂ ਉਪਰੋਕਤ ਸੰਖੇਪ ਚਰਚਾ ਤੋਂ ਅਸੀਂ ਇਸ ਸਿੱਟੇ ਪਹੁੰਚਦੇ ਹਾਂ ਕਿ ਅਣਗਹਿਲੀ ਜ਼ਿੰਦਗੀ ਦੇ ਕਿਸੇ ਵੀ ਸ਼ੋਬੇ ਵਿਚ ਕੀਤੀ ਜਾਵੇ,ਜੀਵਨ ਦੇ ਰਸ ਨੂੰ ਫਿੱਕਾ ਹੀ ਕਰਦੀ ਹੈ।ਇਸ ਫਿਕਾਵਟ/ਰੁਕਾਵਟ ਤੋਂ ਬਚਣ ਲਈ ਸਾਨੂੰ ਆਪਣੀ ਹਯਾਤੀ ਵਿੱਚੋਂ ਅਣਗਹਿਲੀਆਂ ਦੀ ਗਿਣਤੀ ਘੱਟ ਤੋਂ ਘੱਟ ਕਰਨੀ ਪਵੇਗੀ ਨਹੀਂ ਤਾਂ ਸਾਡੇ ਹਿੱਸੇ ਸਿਰਫ਼ 'ਚਿੜੀਆਂ ਦੇ ਚੋਗ ਚੁੱਗਣ' ਤੋਂ ਬਾਅਦ ਵਾਲਾ ਪਛਤਾਵਾ ਹੀ ਰਹਿ ਜਾਵੇਗਾ।

9463132719

—0—

# ਪੰਜਾਬੀਆਂ 'ਚ ਘਟਦੀ ਜਾ ਰਹੀ ਪੰਜਾਬੀ ਪੜ੍ਹਨ ਦੀ ਰੁਚੀ -ਚਿੰਤਾ ਦਾ ਵਿਸ਼ਾ

ਬਹਾਦਰ ਸਿੰਘ ਗੋਸਲ

ਰੇਡੀਓ, ਟੈਲੀਵਿਜ਼ਨ ਦਾ ਯੁੱਗ ਸ਼ੁਰੂ ਹੋਣ ਤੋਂ ਪਹਿਲਾਂ, ਪੰਜਾਬੀਆਂ ਵਿੱਚ ਪੰਜਾਬੀ ਪੜ੍ਹਨ ਦਾ ਬਹੁਤ ਰੁਝਾਨ ਸੀ। ਕਈ ਲੋਕ ਕਿਤਾਬਾਂ ਪੜ੍ਹਨ ਨੂੰ ਮਨੋਰੰਜਨ ਦਾ ਸਾਧਨ ਸਮਝਦੇ ਸਨ, ਕਈ ਸਮਾਂ ਬਤੀਤ ਕਰਨ ਲਈ ਅਤੇ ਬਹੁਤ ਸਾਰੇ ਗਿਆਨ ਪ੍ਰਾਪਤੀ ਲਈ। ਭਾਵੇਂ ਪੜ੍ਹੇ ਲਿਖੇ ਲੋਕਾਂ ਦੀ ਗਿਣਤੀ ਘੱਟ ਸੀ ਪਰ ਜਿਹੜੇ ਲੋਕ ਪੜ੍ਹਨਾ ਜਾਣਦੇ ਸਨ ਉਹ ਕਿਤਾਬਾਂ ਜਾਂ ਅਖ਼ਬਾਰ ਪੜ੍ਹਨ ਦਾ ਪੂਰਾ ਅਨੰਦ ਲੈਂਦੇ ਸਨ। ਵਿਦਿਆ ਦਾ ਵੀ ਪ੍ਰਸਾਰ ਹੋ ਰਿਹਾ ਸੀ ਅਤੇ ਬਹੁਤ ਗਿਣਤੀ ਵਿੱਚ ਨਵੇਂ ਸਕੂਲ ਖੁਲ੍ਹ ਰਹੇ ਸਨ। ਕੁਦਰਤੀ ਤੌਰ ਤੇ ਪੜ੍ਹਨ ਪੜ੍ਹਾਉਣ ਦਾ ਚੰਗਾ ਮਾਹੌਲ ਬਣਿਆ ਹੋਇਆ ਸੀ। ਲੋਕ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿੱਚ ਪੜ੍ਹਨ ਪਾ ਕੇ ਮਾਣ ਮਹਿਸੂਸ ਕਰਦੇ ਸਨ। ਪੰਜਾਬ ਦੇ ਸਾਰੇ ਸਕੂਲਾਂ ਵਿੱਚ ਪੰਜਾਬੀ ਮਾਧਿਅਮ ਵਿੱਚ ਪੜ੍ਹਾਈ ਹੁੰਦੀ ਸੀ ਅਤੇ ਸਕੂਲੀ ਬੱਚਿਆਂ ਨੂੰ ਸੱਭ ਤੋਂ ਪਹਿਲਾਂ ਮਾਤ-ਭਾਸ਼ਾ ਵਿੱਚ ਹੀ ਪੜ੍ਹਾਇਆ ਜਾਂਦਾ ਸੀ।

ਇਸ ਤਰ੍ਹਾਂ ਆਪਣੀ ਮਾਤ-ਭਾਸ਼ਾ ਵਿੱਚ ਪੜ੍ਹਾਈ ਪੜ੍ਹਨ ਵਾਲੇ ਬੱਚੇ ਸਭ ਕੁਝ ਜਲਦੀ-ਜਲਦੀ ਸਿੱਖ ਜਾਂਦੇ ਅਤੇ ਜਲਦੀ ਹੀ ਆਪਣੀਆਂ ਪਾਠ-ਪੁਸਤਕਾਂ ਵਿਚੋਂ ਬੋਲ-ਬੋਲ ਕੇ ਪੰਜਾਬੀ ਪੜ੍ਹਦੇ। ਇਸ ਤਰ੍ਹਾਂ ਪੜ੍ਹਨਾ ਉਨ੍ਹਾਂ ਨੂੰ ਬਹੁਤ ਚੰਗਾ ਲਗਦਾ ਅਤੇ ਸੁਨਣ ਵਾਲਿਆਂ ਨੂੰ ਤਾਂ ਹੋਰ ਵੀ ਚੰਗਾ ਲਗਦਾ। ਕਈ ਵਾਰ ਤਾਂ ਘਰਾਂ ਵਿੱਚ ਛੋਟੇ ਬੱਚੇ ਹੱਥਾਂ ਵਿੱਚ ਕਿਤਾਬਾਂ ਲੈ ਕੇ ਆਪਣੇ ਮਾਤਾ-ਪਿਤਾ ਨੂੰ ਪੰਜਾਬੀ ਪੜ੍ਹ ਕੇ ਸਣਾਉਂਦੇ ਅਤੇ ਨਵੀਆਂ ਕਵਿਤਾਵਾਂ ਅਤੇ ਕਹਾਣੀਆਂ ਪੜ੍ਹ ਕੇ ਸਾਰੇ ਘਰਦਿਆਂ ਨੂੰ ਸੁਣਾਉਂਦੇ। ਇਸ ਤਰ੍ਹਾਂ ਪੰਜਾਬੀ ਘਰਾਂ ਵਿੱਚ ਪੰਜਾਬੀ ਪੜ੍ਹਨ, ਬੋਲਣ ਦਾ ਚੰਗਾ ਵਾਤਾਵਰਣ ਬਣ ਜਾਂਦਾ।

ਵੱਡੀਆਂ ਜਮਾਤਾਂ ਜਾਂ ਵੱਡੇ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹਨ ਵਾਲੇ ਮੁੰਡੇ-ਕੁੜੀਆਂ ਤਾਂ ਪੰਜਾਬੀ ਨੂੰ ਬਹੁਤ ਹੀ ਮੋਹ ਕਰਦੇ ਅਤੇ ਉਸ ਸਮੇਂ ਦੇ ਸਮਕਾਲੀ ਸਾਹਿਤਕਾਰਾਂ ਦੇ ਨਾਵਲ, ਨਾਟਕ, ਕਹਾਣੀਆਂ, ਕਵਿਤਾਵਾਂ ਜਾਂ ਲੇਖ ਪੜ੍ਹਦੇ ਨਾ ਥੱਕਦੇ ਅਤੇ ਕਈ ਤਾਂ ਚੰਗੇ ਸਾਹਿਤਕਾਰਾਂ ਦੇ ਮੁਰੀਦ ਬਣ ਜਾਂਦੇ। ਉਹ ਅਖਬਾਰਾਂ ਪੜ੍ਹਕੇ ਲੋਕਾਂ ਨੂੰ ਖ਼ਬਰਾਂ ਬਾਰੇ ਜਾਣਕਾਰੀ ਦਿੰਦੇ। ਭਾਵੇਂ ਉਨ੍ਹਾਂ ਦਿਨਾਂ ਵਿੱਚ ਲਾਇਬ੍ਰੇਰੀਆਂ ਬਹੁਤ ਘੱਟ ਸਨ ਪਰ ਜੇ ਕਦੇ ਉਨ੍ਹਾਂ ਨੂੰ ਲਾਇਬ੍ਰੇਰੀ ਜਾਣ ਦਾ ਮੌਕਾ ਮਿਲਦਾ ਤਾਂ ਉਹ ਕਦੇ ਨਾ ਖੁੰਝਦੇ, ਸਕੂਲਾਂ ਜਾਂ ਕਾਲਜਾਂ ਦੀਆਂ ਲਾਇਬ੍ਰੇਰੀਆਂ ਤੋਂ ਉਹ ਵਧੀਆ-ਵਧੀਆ ਪੰਜਾਬੀ ਦੀਆਂ ਕਿਤਾਬਾਂ ਆਪਣੇ ਨਾਂ ਤੇ ਇਸ਼ੂ ਕਰਵਾ ਲੈਂਦੇ ਅਤੇ ਬੜੀ ਜਲਦੀ-ਜਲਦੀ ਉਨ੍ਹਾਂ ਨੂੰ ਪੜ੍ਹ ਕੇ ਹੋਰ ਲੈਣ ਦਾ ਯਤਨ ਕਰਦੇ । ਇਸ ਤਰ੍ਹਾਂ ਹਰ ਵੇਲੇ ਉਨ੍ਹਾਂ ਦੇ ਮਨਾਂ ਵਿੱਚ ਪੜ੍ਹਨ ਦੀ ਹੋੜ ਲੱਗੀ ਰਹਿੰਦੀ।

ਪਰ ਜਿਉਂ ਹੀ ਸਮਾਂ ਬਦਲਿਆ ਘਰਾਂ ਵਿੱਚ ਰੇਡੀਓ, ਟੀ.ਵੀ. ਆਦਿ ਨੇ ਲੋਕਾਂ ਦਾ ਮਨੋਰੰਜਨ ਕਰਨ ਲਈ ਆਪਣੀ ਥਾਂ ਬਣਾਈ। ਪੰਜਾਬੀਆਂ ਵਿੱਚ ਪੰਜਾਬੀ ਪੜ੍ਹਨ ਦੀ ਰੁਚੀ ਘਟਣੀ ਸ਼ੁਰੂ ਹੋ ਗਈ। ਜਿੱਥੇ ਰੇਡੀਓ, ਟੈਲੀਵਿਜ਼ਨ ਨੇ ਕਿਤਾਬਾਂ ਅਤੇ ਅਖ਼ਬਾਰਾਂ ਦੀ ਥਾਂ ਲਈ, ਉਥੇ ਉਹ ਲੋਕਾਂ ਦਾ ਸਮਾਂ ਵੀ ਬਹੁਤ ਖਾਣ ਲੱਗ ਪਏ। ਟੈਲੀਵਿਜ਼ਨ ਦੇਖਣ ਲਈ ਸਮਾਂ ਭਾਵੇਂ ਕਈ ਘੰਟੇ ਮਿਲ ਜਾਵੇ ਪਰ ਕਿਤਾਬਾਂ ਪੜ੍ਹਨ ਲਈ ਸਮੇਂ ਦੀ ਹੋਂਦ ਖਤਮ ਹੋ ਗਈ। ਅਜੋਕੇ ਸਮੇਂ ਵਿੱਚ ਹਰ ਕੋਈ ਇਹੀ ਕਹਿੰਦਾ ਹੈ ਕਿ ਕਿਤਾਬਾਂ ਪੜ੍ਹਨ ਦਾ ਸਮਾਂ ਹੀ ਨਹੀਂ। ਪਰ ਰੇਡੀਓ, ਟੀ.ਵੀ. ਦਾ ਅਨੰਦ ਕੋਈ ਵੀ ਹੋਵੇ ਕਿਤਾਬਾਂ ਪੜ੍ਹਨ ਦਾ ਤਾਂ ਆਪਣਾ ਹੀ ਲੁਤਫ਼ ਹੁੰਦਾ ਹੈ। ਪਰ ਅੱਜ ਦੇ ਬੱਚੇ ਤਾਂ ਇਸ ਗੱਲ ਤੋਂ ਪੂਰੀ ਤਰ੍ਹਾਂ ਅਣਜਾਣ ਹਨ, ਉਨ੍ਹਾਂ ਪਰ ਟੈਲੀਵਿਜ਼ਨ ਇਕਨਾ ਹਾਵੀ ਹੋ ਚੁੱਕਾ ਹੈ ਕਿ ਸਕੂਲੀ ਪਾਠਕ੍ਰਮ ਦੀਆਂ ਕਿਤਾਬਾਂ ਨੂੰ ਮੁਸ਼ਕਿਲ ਨਾਲ ਹੀ ਪੜ੍ਹਦੇ ਹਨ। ਆਪਣੀ ਮਾਤ-ਭਾਸ਼ਾ ਪੰਜਾਬੀ ਦਾ ਵੀ ਉਨ੍ਹਾਂ ਨੂੰ ਮੋਹ ਭੰਗ ਹੀ ਹੁੰਦਾ ਨਜ਼ਰ ਆਉਂਦਾ ਹੈ।

ਇਹ ਗੱਲ ਸੱਚ ਹੈ ਕਿ ਅੱਜ ਕੱਲ ਮੇਰੇ ਬਹੁਤ ਸਾਰੇ ਸਾਹਿਤਕਾਰ ਵੀਰ ਧੜਾ-ਧੜ ਪੰਜਾਬੀ ਦੀਆਂ ਪੁਸਤਕਾਂ ਲਿਖ ਰਹੇ ਹਨ। ਹਰ ਰੋਜ਼ ਇਨ੍ਹਾਂ ਕਿਤਾਬਾਂ ਨੂੰ ਲੋਕ-ਅਰਪਨ ਕਰਨ ਲਈ ਵੱਡੇ-ਵੱਡੇ ਸਮਾਗਮ ਕੀਤੇ ਜਾਂਦੇ ਹਨ। ਪਰ ਇਨ੍ਹਾਂ ਕਿਤਾਬਾਂ ਨੂੰ ਪੜ੍ਹਨ ਵਾਲਿਆਂ ਦੀ ਗਿਣਤੀ ਤਾਂ ਦਿਨ-ਪ੍ਰਤੀ ਦਿਨ ਬਹੁਤ ਘਟਦੀ ਜਾ ਰਹੀ ਹੈ। ਡਰ ਹੈ ਕਿ ਨਵੀਆਂ ਛਪਦੀਆਂ ਜਾ ਰਹੀਆਂ ਕਿਤਾਬਾਂ ਕਿਤੇ ਅਲਮਾਰੀਆਂ ਦੀ ਸ਼ਾਨ ਬਣ ਕੇ ਹੀ ਨਾ ਰਹਿ ਜਾਣ।

ਸਾਹਿਤਕਾਰ ਵੀਰਾਂ ਨੂੰ ਪੰਜਾਬੀ ਪੜ੍ਹਨ ਲਈ ਪ੍ਰੇਰਨ ਵਾਸਤੇ ਚੰਗੇ ਉਪਰਾਲੇ ਕਰਨੇ ਚਾਹੀਦੇ ਹਨ। ਜੇ ਲੋਕਾਂ ਵਿੱਚ ਚੰਗੀਆਂ ਕਿਤਾਬਾਂ ਪੜ੍ਹਨ ਦੀ ਰੁਚੀ ਵਧੇਗੀ ਤਾਂ ਹੀ ਉਨ੍ਹਾਂ ਵਲੋਂ ਕਿਤਾਬਾਂ ਛਾਪਣ ਲਈ ਕੀਤੀ ਮਿਹਨਤ ਦਾ ਸਹੀ ਮੁੱਲ ਪਵੇਗਾ। ਕਿਤਾਬਾਂ ਦੀ ਗਿਣਤੀ ਵਧਾਉਣ ਦੇ ਨਾਲ ਇਨ੍ਹਾਂ ਨੂੰ ਪੜ੍ਹਨ ਵਾਲੇ ਪੰਜਾਬੀ ਪ੍ਰੇਮੀਆਂ ਦੀ ਗਿਣਤੀ ਵਧਾਉਣੀ ਜ਼ਰੂਰੀ ਹੈ।

ਸਕੂਲਾਂ-ਕਾਲਜਾਂ ਵਿੱਚ ਭਾਵੇਂ ਬਹੁ ਗਿਣਤੀ ਵਿੱਚ ਲਾਇਬ੍ਰੇਰੀਆਂ ਵੀ ਖੁਲ੍ਹ ਚੁੱਕੀਆਂ ਹਨ। ਪਰ ਇਹ ਲਾਇਬ੍ਰੇਰੀਆਂ ਵੀ ਇਸ ਸਬੰਧ ਵਿੱਚ ਬਹੁਤ ਚੰਗਾ ਕਰਨ ਵਿੱਚ ਕਾਮਯਾਬ ਨਹੀਂ ਹੋਈਆਂ ਕਿਉਂਕਿ ਬਹੁਤੀਆਂ ਤਾਂ ਬੰਦ-ਅਲਮਾਰੀ ਵਾਲੀਆਂ ਹੀ ਸਿੱਧ ਹੋਈਆਂ ਹਨ ਅਤੇ ਬਹੁਤ ਵਿੱਚ ਕਿਤਾਬਾਂ ਇਸ਼ੂ ਕਰਵਾਉਣ ਵਾਲੇ ਵਿਦਿਆਰਥੀਆਂ ਦੀ ਗਿਣਤੀ ਨਾ ਦੇ ਬਰਾਬਰ ਹੈ। ਪਿੰਡਾਂ ਵਿੱਚ ਪੰਚਾਇਤਾਂ ਦੁਆਰਾ ਲਾਇਬ੍ਰੇਰੀਆਂ ਖੋਲ੍ਹਣ ਦਾ ਕੰਮ ਵੀ ਤਕਰੀਬਨ ਸਿਫ਼ਰ ਹੀ ਹੈ। ਜੇ ਕਿਸੇ ਪਿੰਡ ਵਿੱਚ ਲਾਇਬ੍ਰੇਰੀ ਹੈ ਵੀ ਤਾਂ ਉਹ ਕਿਤਾਬਾਂ ਪੜ੍ਹਨ ਵਾਲਿਆਂ ਦੀ ਚਹਿਲ-ਕਦਮੀ ਨੂੰ ਤਰਸਦੀ ਹੈ।

ਕਹਿਣ ਦਾ ਭਾਵ ਹੈ ਕਿ ਪੰਜਾਬੀਆਂ ਵਿੱਚ ਪੰਜਾਬੀ ਪੜ੍ਹਨ ਦੀ ਰੁਚੀ ਨੂੰ ਰਫ਼ਤਾਰ ਦੇਣ ਲਈ ਵੱਡੇ-ਵੱਡੇ ਸਰਕਾਰੀ ਅਤੇ ਗੈਰ-ਸਰਕਾਰੀ ਉਪਰਾਲਿਆਂ ਦੀ ਲੋੜ ਹੈ। ਸਕੂਲਾਂ-ਕਾਲਜਾਂ ਦੀਆਂ ਲਾਇਬ੍ਰੇਰੀਆਂ ਨੂੰ ਵਧੀਆ ਢੰਗ ਨਾਲ ਚਲਾਉਣ ਲਈ ਚੁਸਤ-ਦਰੁਸਤ ਬਣਾਉਣਾ ਹੋਵੇਗਾ। ਬੰਦ ਅਲਮਾਰੀ ਲਾਇਬ੍ਰੇਰੀਆਂ ਨੂੰ ਗਤੀਸ਼ੀਲ ਜਾਂ ਸੰਚਾਰੂ ਬਣਾਉਣ ਦੀ ਲੋੜ ਹੈ। ਪੰਜਾਬ ਸਰਕਾਰ ਨੂੰ ਪਿੰਡਾਂ ਵਿੱਚ ਵੱਡੇ ਪੱਧਰ ਤੇ ਲਾਇਬ੍ਰੇਰੀਆਂ ਸਥਾਪਤ ਕਰਨ ਅਤੇ ਉਨ੍ਹਾਂ ਦੇ ਰੱਖ ਰਖਾਵ ਲਈ ਪੰਚਾਇਤਾਂ ਨੂੰ ਚੰਗੀਆਂ ਗ੍ਰਾਂਟਾਂ ਦੇਣ ਦੀ ਲੋੜ ਹੈ। ਪਿੰਡ ਪੱਧਰ ਤੇ ਸਾਹਿਤਕ ਮੁਕਾਬਲੇ ਕਰਵਾ ਕੇ ਬੱਚਿਆਂ ਨੂੰ ਪੰਜਾਬੀ ਪੜ੍ਹਨ ਲਈ ਪ੍ਰੇਰਨਾ ਚਾਹੀਦਾ ਹੈ। ਸਰਕਾਰੀ ਅਤੇ ਗੈਰ-ਸਰਕਾਰੀ ਸਕੂਲਾਂ ਵਿੱਚ ਸਕੂਲ ਪੱਧਰ, ਬਲਾਕ, ਜ਼ਿਲ੍ਹਾ ਅਤੇ ਸਟੇਟ ਪੱਧਰ ਤੇ ਸਾਹਿਤਕ ਗਤੀਵਿਧੀਆਂ ਵਧਾਉਣ ਦੀ ਲੋੜ ਹੈ। ਸਰਕਾਰਾਂ, ਵਿਦਿਅਕ ਅਦਾਰਿਆਂ, ਅਧਿਆਪਕ ਜਥੇਬੰਦੀਆਂ, ਸਾਹਿਤਕ ਸਭਾਵਾਂ, ਨੌਜਵਾਨ ਕਲੱਬਾਂ, ਇਸਤਰੀ ਸਭਾਵਾਂ, ਗ੍ਰਾਮ ਪੰਚਾਇਤਾਂ ਅਤੇ ਧਾਰਮਿਕ ਅਦਾਰਿਆਂ ਨੂੰ ਪੰਜਾਬੀਆਂ ਵਿੱਚ ਪੰਜਾਬੀ ਪੜ੍ਹਨ ਦੀ ਰੁਚੀ ਵਧਾਉਣ ਲਈ ਆਪਣੇ-ਆਪਣੇ ਪੱਧਰ ਤੇ ਵਿਸ਼ੇਸ਼ ਉਪਰਾਲੇ ਕਰਨੇ ਚਾਹੀਦੇ ਹਨ।

—0— *98764-52223*

ਸਫ਼ਾ 27 ਦਾ ਬਾਕੀ

ਪੰਜਾਬ ਦੇ ਇਤਿਹਾਸ ਤੋਂ ਜਾਣੂ ਹੋਣਾ ਅਤਿ ਜ਼ਰੂਰੀ ਹੈ। ਤਾਹੀਓਂ, ਲੇਖਕ ਨੂੰ ਸਮਾਜ ਦਾ ਉਹ ਰਿਸ਼ੀ ਕਿਹਾ ਜਾਂਦਾ ਹੈ, ਜਿਹੜਾ ਸਮਾਜ ਨੂੰ ਵੱਖ-ਵੱਖ ਕੋਨਾਂ ਤੋਂ ਪਰਖਦਾ ਹੈ ਅਤੇ ਫਿਰ ਆਪਣੀ ਸਿਰਜਣਾ ਵਿੱਚ ਢਾਲ ਕੇ ਸਾਹਿਤ ਰਚਦਾ ਹੈ। ਗੱਲ ਕੀ, ਸਾਹਿਤ ਅਤੀਤ, ਵਰਤਮਾਨ ਤੇ ਭਵਿੱਖ ਦੀ ਨਿਸ਼ਾਨਦੇਹੀ ਕਰਦਾ ਹੈ। ਸੋ, ਸਾਹਿਤ ਰਚਨਾ ਕਰਨੀ ਕੋਈ ਨਾਅਰੇਬਾਜ਼ੀ ਵਰਗਾ ਕਾਰਜ ਨਹੀਂ, ਇਹ ਤਾਂ ਲੇਖਕ ਦੇ ਸਾਹ-ਸਤ ਦੀ ਪ੍ਰੀਖਿਆ ਲੈਂਦਾ ਹੈ।

ਗੱਲ ਨੂੰ ਸਮੇਟਦਿਆਂ, ਜੇ ਤੁਸੀਂ ਕਲਮ ਵਾਲਾ ਬਣਨਾ ਚਾਹੁੰਦੇ ਹੋ ਤਾਂ ਫਰਹਾਦ ਨੂੰ ਧਿਆ ਕੇ ਕਲਮ ਰੂਪੀ ਤੇਸਾ ਚੁੱਕ ਲਵੋ ਅਤੇ ਦ੍ਰਿੜ੍ਹ ਇਰਾਦੇ ਤੋਂ ਕੰਮ ਲੈਂਦਿਆਂ, ਆਪਣੇ ਪੈਰਾਂ 'ਤੇ ਆਪ ਖੜ੍ਹੇ ਹੋ ਜਾਓ। ਕਿਸਮਤ ਜਾਂ ਰੱਬੀ ਬਖਸ਼ਿਸ਼ ਵਿੱਚ ਵਿਸ਼ਵਾਸ਼ ਰੱਖਣ ਵਾਲੇ ਦਿਸ਼ਾ-ਹੀਣ ਵਿਅਕਤੀ ਕੋਲੋਂ ਕਿਸੇ ਠੋਸ ਪ੍ਰਾਪਤੀ ਦੀ ਆਸ ਨਹੀਂ ਕੀਤੀ ਜਾ ਸਕਦੀ। ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਦਰੁਸਤ ਕਿਹਾ ਹੈ ਕਿ "ਨਿਰੀ ਖਾਹਿਸ਼ ਅਹਿੱਲ ਹੈ। ਕੋਈ ਰਾਹ ਲੱਭ ਨਹੀਂ ਸਕਦੀ।"

ਇਤਿਹਾਸ ਗਵਾਹ ਹੈ ਕਿ ਆਪਣਾ ਰਾਹ ਆਪ ਬਣਾਉਣ ਵਾਲੇ ਲਿਖਾਰੀਆਂ ਨੇ ਹੀ ਵੱਡੀਆਂ ਮੱਲਾਂ ਮਾਰੀਆਂ ਹਨ। ਮੰਗਵੇਂ ਖੰਭਾਂ ਨਾਲ ਸਾਹਿਤ ਅੰਬਰ ਵੱਲ ਉਡਾਰੀ ਭਰਨ ਵਾਲਾ ਲੇਖਕ ਜਲਦੀ ਹੀ ਫੜਫੜਾਉਂਦਾ ਹੋਇਆ ਧਰਤੀ ਦੀ ਸ਼ਰਨ ਵਿੱਚ ਆ ਜਾਂਦਾ ਹੈ। ਕਿਸੇ ਉਰਦੂ ਸ਼ਾਇਰ ਨੇ ਖੂਬ ਕਿਹਾ ਹੈ ਕਿ

ਪਾਨਾ ਹੈ ਮੰਜ਼ਿਲ ਕੋ ਤੋ ਤਨਹਾ ਚਲੇ ਚਲੋ,<br>
ਰਾਹੋਂ ਮੇਂ ਲੂਟ ਲੇਤੇ ਹੈਂ, ਰਾਹਬਰ ਕਭੀ-ਕਭੀ।

ਅੰਤ ਵਿੱਚ, ਆਪਣੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਇਹ ਗੱਲ ਪੱਲੇ ਬੰਨ੍ਹ ਲਵੋ ਕਿ ਮੰਜ਼ਿਲ ਦੀ ਪ੍ਰਾਪਤੀ ਲਈ ਤੁਹਾਨੂੰ ਆਪਣੀ ਕਲਮ ਦਾ ਸਫਰ ਨਿਰੰਤਰ ਜਾਰੀ ਰੱਖਣਾ ਪਵੇਗਾ, ਕਿਉਂਕਿ ਕਦੇ-ਕਦੇ ਲਿਖਣ ਵਾਲਾ ਮਨ-ਮੌਜੀ ਲੇਖਕ, ਇੱਕ ਕੱਚੇ ਆਸ਼ਕ ਵਾਂਗੂੰ ਹੌਲੀ-ਹੌਲੀ ਸਾਹਿਤ ਦੇ ਪਿੜ ਤੋਂ ਦੂਰ ਹਟਦਾ ਚਲਾ ਜਾਂਦਾ ਹੈ ਅਤੇ ਫਿਰ ਦਿਸਣੋਂ ਹੀ ਰਹਿ ਜਾਂਦਾ ਹੈ।

—0— *92178-45812*

ਮਿੰਨੀ
ਕਹਾਣੀਆਂ

# ਸੋਹਬਤ ਦਾ ਅਸਰ

*ਲਾਲ ਸਿੰਘ ਲਾਲੀ*

ਇਨਸਾਨ ਜਿੰਨੀ ਮਰਜ਼ੀ ਆਪ ਹੁਦਰੀਆਂ ਕਰ ਲਵੇ, ਕਿਸੇ ਦਾ ਦਿਲ ਦੁਖਾ ਲਵੇ "ਸਦਾ ਗੁੱਡੀ ਚੜ੍ਹੀ ਨਹੀਂ ਰਹਿੰਦੀ।" ਪ੍ਰਮਾਤਮਾ ਨੇ ਜੋ ਨਿਯਮ ਬਣਾਏ ਹਨ ਅਤੇ ਜੋ ਸਾਡੇ ਚੰਗੇ-ਮਾੜੇ ਕਰਮ ਕੀਤੇ ਹੁੰਦੇ ਹਨ ਉਨ੍ਹਾਂ ਦਾ ਭੁਗਤਾਨ ਸਾਨੂੰ ਇਸ ਮਾਣਸ ਦੇਹੀ ਵਿੱਚ ਕਰਨਾ ਹੀ ਪੈਂਦਾ ਹੈ। ਕਈ ਵਾਰੀ ਇਨਸਾਨ ਹਾਲਾਤਾਂ ਅਨੁਸਾਰ ਤੇ ਕਈ ਵਾਰੀ ਠੋਕਰਾਂ ਖਾ ਕੇ ਲਾਈਨ ਤੇ ਆਉਂਦਾ ਹੈ।

ਸਿਮਰਨਜੀਤ ਕੌਰ ਦੇ ਪ੍ਰੀਵਾਰ ਦਾ ਮਾਹੌਲ ਧਾਰਮਿਕ ਹੋਣ ਕਾਰਨ ਉਸਨੇ ਦਸਵੀਂ ਕਲਾਸ ਵਿੱਚ ਪੜ੍ਹਦਿਆਂ ਅੰਮ੍ਰਿਤ ਛੱਕ ਲਿਆ ਸੀ। ਉਹ ਸਵੇਰੇ ਉੱਠਦੀ ਇਸ਼ਨਾਨ ਕਰਦੀ, ਨਿਤਨੇਮ ਕਰਦੀ ਤੇ ਫਿਰ ਸਕੂਲ ਪੜ੍ਹਨ ਜਾਂਦੀ। ਉਸ ਦਾ ਆਪਣੀਆਂ ਸਹੇਲੀਆਂ ਤੋਂ ਇਲਾਵਾ ਹਰ ਇਨਸਾਨ ਨਾਲ ਵਤੀਰਾ ਨੇਕ ਪਾਕ ਸੀ। ਜਿਵੇਂ ਉਸ ਨੂੰ ਅੰਮ੍ਰਿਤ ਦੀ ਦਾਤ ਬਖਸ਼ਣ ਵੇਲੇ ਰਹਿਤਾਂ ਤੇ ਸਮਾਜ ਵਿੱਚ ਵਿਚਰਨ ਸਮੇਂ ਉਸ ਦੇ ਫਰਜ਼ ਸਮਝਾਏ ਗਏ ਸਨ। ਉਹ ਉਸ ਉੱਤੇ ਇਮਾਨਦਾਰੀ ਨਾਲ ਅਮਲ ਕਰ ਰਹੀ ਹੈ। "ਤੇਰੇ ਭਾਣੇ ਸਰਬੱਤ ਦਾ ਭਲਾ" ਉਸ ਦੀ ਜ਼ਿੰਦਗੀ ਦਾ ਇਕ ਅਹਿਮ ਮਨੋਰਥ ਹੈ।

ਪ੍ਰਮਾਤਮਾ ਵੱਲੋਂ ਸੰਜੋਗ ਅਨੁਸਾਰ ਮਾਪਿਆਂ ਨੇ ਉਸ ਦਾ ਵਿਆਹ ਕਰਮਵੀਰ ਸਿੰਘ ਨਾਲ ਕਰ ਦਿੱਤਾ। ਉਹ ਸਰਕਾਰੀ ਨੌਕਰੀ ਇਹੋ ਜਿਹੇ ਵਿਭਾਗ ਵਿੱਚ ਕਰਦਾ ਹੈ ਜਿੱਥੇ ਸ਼ਰਾਬ ਆਮ ਮਿਲ ਜਾਂਦੀ, ਸਸਤੀ ਜਾਂ ਮੁਫਤ। ਉਹ ਸ਼ਰਾਬ ਪੀਣ ਦਾ ਆਦੀ ਹੋ ਗਿਆ। ਸਿਮਰਨ ਨੂੰ ਜਦੋਂ ਪਤਾ ਲੱਗਾ ਤਾਂ ਉਸ ਨੇ ਕੁੱਝ ਕਹਿਣ ਦੀ ਬਜਾਇ ਭਾਣਾ ਮੰਨ ਲਿਆ। ਉਸ ਦੇ ਸੱਸ-ਸੌਹਰਾ ਉਸ ਦੇ ਸੁਭਾ ਨੂੰ ਵੇਖਕੇ ਬਹੁਤ ਪਿਆਰ ਕਰਦੇ। ਉਹ ਹਰ ਗੱਲ ਵਿੱਚ ਆਪਣੇ ਪੁੱਤ ਦੀ ਬਜਾਏ ਸਿਮਰਨ ਦਾ ਸਾਥ ਦਿੰਦੇ ਹਨ।

ਇਕ ਦਿਨ ਕਰਮਵੀਰ ਸ਼ਾਮ ਨੂੰ ਮੀਟ ਲੈ ਆਇਆ ਤੇ ਉਸ ਨੇ ਸਿਮਰਨ ਨੂੰ ਕਿਹਾ, "ਫੜ ਤੂੰ ਮੇਰੇ ਲਈ ਅੱਜ ਮੀਟ ਬਣਾ"। ਉਹ ਕਹਿਣ ਲੱਗੀ, "ਸਰਦਾਰ ਜੀ ਤੁਹਾਡਾ ਹੁਕਮ ਸਿਰ ਮੱਥੇ, ਜੇ ਤੁਸੀਂ ਹੁਕਮ ਕਰੋਗੇ ਤਾਂ ਮੈਂ ਖਾਵਾਂਗੀ ਵੀ, ਕਿਉਂਕਿ ਤੁਹਾਡਾ ਹਰ ਹੁਕਮ ਮੰਨਣਾ, ਮੇਰਾ ਧਰਮ ਹੈ। ਮੇਰੇ ਮਾਪਿਆਂ ਨੇ ਸਾਰੇ ਸੰਸਾਰ ਵਿਚੋਂ ਤੁਹਾਨੂੰ ਮੇਰੇ ਲਈ ਚੰਗਾ ਵਰ ਚੁਣਿਆ ਹੈ।" ਜਦੋਂ ਇਹ ਗੱਲ ਕਰਮਵੀਰ ਦੇ ਮਾਂ-ਬਾਪ ਨੇ ਸੁਣੀ ਤਾਂ ਉਸ ਦੇ ਗਲ੍ਹ ਪੈ ਗਏ। ਨਲਾਇਕ ਸਿਮਰਨ ਇਹ ਕੰਮ ਬਿਲਕੁਲ ਨਹੀਂ ਕਰੇਗੀ। ਅਸੀਂ ਮੀਟ ਰਸੋਈ ਵਿੱਚ ਵੜ੍ਹਨ ਹੀ ਨਹੀਂ ਦੇਣਾ। ਲੈ ਜਾ ਇਥੋਂ ਚੁੱਕ ਕੇ , ਨਹੀਂ ਸਾਥੋਂ ਬੁਰਾ ਕੋਈ ਨਹੀਂ ਹੋਵੇਗਾ। ਕਰਮਵੀਰ ਦੇ ਚਾਚੇ ਨੂੰ ਪਤਾ ਲੱਗਾ ਤਾਂ ਉਸ ਨੇ ਵੀ ਲੱਖ-ਲੱਖ ਲਾਹਣਤਾਂ ਪਾਈਆਂ। ਤੂੰ ਕਰੇਂਗਾ ਸਾਡੇ ਖਾਨਦਾਨ ਦਾ ਨਾਮ ਰੌਸ਼ਨ, ਵੱਡਾ ਆਇਆ ਡਿਪਟੀ। ਉਸ ਨੇ ਮੀਟ ਵਾਲਾ ਲਿਫਾਫਾ ਚੁੱਕਿਆ ਤੇ ਕਿਸੇ ਦੋਸਤ ਨੂੰ ਦੇ ਆਇਆ। ਉਸ ਨੂੰ ਸਾਰੀ ਰਾਤ ਨੀਂਦ ਨਾ ਆਈ ਤੇ ਬੜਾ ਪਛਤਾਇਆ, ਆਪਣੀ ਵੱਲੋਂ ਕੀਤੀ ਗਲਤੀ ਤੇ ਸਿਮਰਨ ਵਲੋਂ ਕਹੇ ਸ਼ਬਦ ਯਾਦ ਕਰਕੇ ਉਹ ਨਿੱਘਰਦਾ ਜਾ ਰਿਹਾ ਸੀ। ਸਵੇਰੇ ਉਠ ਕੇ ਸਿਮਰਨ ਨੂੰ ਕਰਮਵੀਰ ਕਹਿਣ ਲੱਗਾ, ਰਾਤ ਵਾਲੀ ਗਲਤੀ ਲਈ ਮੈਂ ਕੋਲੋਂ ਹੱਥ ਜੋੜ ਕੇ ਮੁਆਫੀ ਮੰਗਦਾ ਹਾਂ, ਉਹ ਕਹਿਣ ਲੱਗੀ, "ਮੈਂ ਤੁਹਾਡੀ ਧਰਮ-ਪਤਨੀ ਹਾਂ ਤੁਹਾਡਾ ਹਰ ਹੁਕਮ ਮੰਨਣਾ ਮੇਰਾ ਧਰਮ ਹੈ"।

ਕੁੱਝ ਦਿਨ ਬਾਅਦ ਨਾਲ ਦੇ ਪਿੰਡ ਸੰਤਾਂ ਨੇ ਦੋ ਦਿਨ ਦੀਵਾਨ ਲਗਾਏ ਤੇ ਅਖੀਰਲੇ ਦਿਨ ਸੰਤਾਂ ਵਲੋਂ ਅੰਮ੍ਰਿਤ ਛਕਾਣ ਦਾ ਪ੍ਰੋਗਰਾਮ ਸੀ। ਕਰਮਵੀਰ ਲਗਾਤਾਰ ਦੀਵਾਨ ਸੁਣਦਾ ਰਿਹਾ। ਉਸ ਤੇ ਕਾਫੀ ਅਸਰ ਹੋਇਆ ਤੇ ਉਸ ਨੇ ਅੰਮ੍ਰਿਤ ਛੱਕਣ ਦਾ ਫੈਸਲਾ ਕਰ ਲਿਆ। ਉਹ ਘਰ ਆ ਕੇ ਸਿਮਰਨ ਨੂੰ ਕਹਿਣ ਲੱਗਾ "ਕੱਲ ਨੂੰ ਮੈਂ ਅੰਮ੍ਰਿਤ ਛੱਕਣ ਜਾਣਾ ਹੈ, ਤੂੰ ਵੀ ਮੇਰੇ ਨਾਲ ਚੱਲੀਂ।" ਸਿਮਰਨ ਕਹਿਣ ਲੱਗੀ, "ਵੇਖੋ ਜੀ ਮੈਨੂੰ ਮੁਆਫ ਕਰਨਾ ! ਮੈਂ ਤੁਹਾਡੇ ਨਾਲ ਨਹੀਂ ਜਾ ਸਕਦੀ, ਤੁਸੀਂ ਇਕੱਲੇ ਹੀ ਜਾਣਾ ਹੈ, ਕੱਲ੍ਹ ਨੂੰ ਤੁਹਾਡੇ ਸਾਥੀ ਸੰਗੀ ਕਹਿਣਗੇ ਤੀਵੀਂ ਦੇ ਪਿਛੇ ਲੱਗ ਕੇ ਛੱਕਿਆ ਹੈ ਅੰਮ੍ਰਿਤ"। "ਮੈਨੂੰ ਨਹੀਂ ਹੁਣ ਕਿਸੇ ਦੀ ਪ੍ਰਵਾਹ। ਤੇਰੇ ਪਿਆਰ ਭਰੇ ਵਤੀਰੇ ਤੇ ਪੱਕੇ ਅਸੂਲਾਂ ਨੇ ਮੈਨੂੰ ਐਸੀ ਠੋਕਰ ਮਾਰੀ ਹੈ, ਮੇਰੀ ਜ਼ਿੰਦਗੀ ਸੁਧਰ ਗਈ। ਤੇਰੀ ਸੋਹਬਤ ਦਾ ਮੇਰੇ ਤੇ ਬਹੁਤ ਡੂੰਘਾ ਅਸਰ ਹੋਇਆ ਹੈ ਤੂੰ ਮਹਾਨ ਹੈਂ ਸਿਮਰਨ। ਤੈਨੂੰ ਵੇਖਕੇ ਮੇਰਾ ਜੀਵਨ ਹੀ ਪਲਟ ਗਿਆ। ਰੱਬ ਸੱਭ ਨੂੰ ਤੇਰੇ ਵਰਗੀ ਮਹਾਨ ਜੀਵਨ ਸਾਥਣ ਦੇਵੇ। ਮੈਂ ਪ੍ਰਮਾਤਮਾਂ ਦਾ ਤੇ ਤੇਰੇ ਤੇ ਮੇਰੇ ਮਾਪਿਆਂ ਦਾ ਲੱਖ-ਲੱਖ ਵਾਰ ਸ਼ੁਕਰਾਨਾ ਕਰਦਾ ਹਾਂ। ਰੱਬ ਸੱਭ ਨੂੰ ਬੁਰੀਆਂ ਆਦਤਾਂ ਤੋਂ ਬਚਾਵੇ।"

—0—

# ਬੱਤੀ ਸੁਲੱਖਣੀ ਮਾਂ-ਰੁੱਖਾਂ ਦੀ ਠੰਡੀ ਛਾਂ

*ਇੰਜ: ਜਸਵੰਤ ਸਿੰਘ*

ਅਧਿਆਤਮਕ ਮਾਰਗ ਤੇ ਚੱਲਣ ਲਈ ਜਿਨ੍ਹਾਂ ਗੁਣਾਂ ਦੀ ਲੋੜ ਹੈ ਉਹ ਔਰਤ ਵਿੱਚ ਵਧੇਰੇ ਪਾਏ ਜਾਂਦੇ ਹਨ ਅਤੇ ਇਸੇ ਲਈ ਔਰਤ ਨੂੰ ਬਾਣੀ ਵਿੱਚ ਬੱਤੀ ਸੁਲੱਖਣੀ ਕਹਿ ਕੇ ਸਤਿਕਾਰਿਆ ਗਿਆ ਹੈ। ਸਿੱਖ ਧਰਮ ਵਿੱਚ ਔਰਤ ਕਿਸੇ ਪੱਖੋਂ ਨੀਵੀਂ ਨਹੀਂ ਅਤੇ ਸਮਾਜਿਕ ਜੀਵਨ ਵਿੱਚ ਬਰਾਬਰੀ ਦੀ ਭਾਈਵਾਲ ਹੈ। ਮਾਂ ਇੱਕ ਰੱਬ ਦਾ ਰੂਪ ਹੈ ਅਤੇ ਇਸ ਤੋਂ ਹੀ ਸਾਰੀ ਮਨੁੱਖਤਾ ਨੂੰ ਜਨਮ ਮਿਲਦਾ ਹੈ। ਜਿਵੇਂ ਹਰਿਆ-ਭਰਿਆ ਰੁੱਖ ਸੂਰਜ ਦੀਆਂ ਕਿਰਨਾਂ ਦੀ ਤਪਸ਼ ਆਪਣੇ ਵਿੱਚ ਸਮੇਟ ਕੇ ਸਾਨੂੰ ਠੰਡੀ ਛਾਂ ਪਰਦਾਨ ਕਰਦਾ ਹੈ ਇਵੇਂ ਹੀ ਮਾਂ ਸਾਡੇ ਦੁੱਖ ਆਪ ਝੱਲ ਕੇ ਸਾਨੂੰ ਛਾਂ ਰੂਪੀ ਸੁੱਖ ਪਰਦਾਨ ਕਰਦੀ ਹੈ। ਇਹ ਉਹ ਸੋਚ ਹੈ ਜੋ ਸਾਰੇ ਸਮਾਜ ਦੀ ਸਾਂਝੀ ਆਵਾਜ਼ ਬਣ ਕੇ ਇਕ ਮੌਲਿਕ ਕਹਾਵਤ "ਮਾਵਾਂ ਠੰਡੀਆਂ ਛਾਵਾਂ" ਦੇ ਰੂਪ ਵਿੱਚ ਅੱਜ ਵੀ ਸਾਰੀ ਮਾਨਵਤਾ ਨੂੰ ਮਾਂ-ਬਾਪ ਪ੍ਰਤੀ ਸਾਡੇ ਫਰਜ਼ਾਂ ਬਾਰੇ ਜਾਗਰੂਪ ਕਰਦਾ ਹੈ। ਮਾਂ ਦਾ ਜੀਵਨ ਇੱਕ ਧੀ ਦੇ ਰੂਪ ਵਿੱਚ ਆਰੰਭ ਹੁੰਦਾ ਹੈ ਜਿਸ ਦੀ ਹੋਂਦ ਭਰੂਣ ਹੱਤਿਆ ਦਾ ਸ਼ਿਕਾਰ ਹੋ ਕੇ ਸਮਾਜਿਕ ਅਸੰਤੁਲਨਤਾ ਦੀ ਗੰਭੀਰ ਸਮੱਸਿਆ ਬਣਦੀ ਜਾ ਰਹੀ ਹੈ ਜੋ ਇੱਕ ਚਿੰਤਾ ਦਾ ਵਿਸ਼ਾ ਹੈ। ਅੱਜ ਅਣਗਿਣਤ ਮਾਵਾਂ ਦੀ ਕੁੱਖ ਵਿੱਚ ਧੀਆਂ ਪੁਕਾਰ ਪੁਕਾਰ ਕੇ ਕਹਿ ਰਹੀਆਂ ਹਨ:

*ਕੁੱਖ ਵਿੱਚ ਨਾ ਤੂੰ ਮਾਰ ਬਾਬਲਾ,*
*ਕਰ ਨਾ ਅੱਤਿਆਚਾਰ ਬਾਬਲਾ।*
*ਮਾਂ ਦੇ ਸਿਰ ਦੀ ਚੁੰਨੀ ਹਾਂ ਮੈਂ,*
*ਤੇਰੀ ਵੀ ਦਸਤਾਰ ਬਾਬਲਾ।*
*ਮੈਂ ਬਣ ਸਕਦੀ ਕੁਲ ਦਾ ਚਾਨਣ,*
*ਕਿਉਂ ਸਮਝੇ ਤੂੰ ਭਾਰ ਬਾਬਲਾ।*
*ਮੈਂ ਤਾਂ ਤੈਥੋਂ ਕੁੱਝ ਨਹੀਂ ਮੰਗਦੀ,*
*ਮੈਂ ਮੰਗਦੀ ਤੇਰਾ ਪਿਆਰ ਬਾਬਲਾ।*

ਜਿਵੇਂ ਵਾਤਾਵਰਣ ਸੰਤੁਲਨ ਬਣਾਈ ਰੱਖਣ ਲਈ ਰੁੱਖਾਂ ਦਾ ਇੱਕ ਅਹਿਮ ਰੋਲ ਹੈ ਇਸੇ ਤਰ੍ਹਾਂ ਸਮਾਜਿਕ ਸੰਤੁਲਨਤਾ ਬਣਾਈ ਰੱਖਣ ਲਈ ਕੁੱਲ ਜਨ-ਸੰਖਿਆ ਦਾ 50% ਲੜਕੀਆਂ ਦਾ ਹੋਣਾ ਜ਼ਰੂਰੀ ਹੈ। ਅੱਜ ਮਨੁੱਖ ਇੱਕ ਪਾਸੇ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਅਨ੍ਹੇਵਾਹ ਰੁੱਖ ਕੱਟੀ ਜਾ ਰਿਹਾ ਹੈ ਤੇ ਦੂਜੇ ਪਾਸੇ ਭਰੂਣ ਹੱਤਿਆ ਦੇ ਅਪਰਾਧ ਵਿੱਚ ਇਸ ਦੀ ਪੂਰੀ ਸ਼ਮੂਲੀਅਤ ਹੈ। ਫਲਸਰੂਪ ਵਾਤਾਵਰਣ ਦੀ ਅਸੰਤੁਲਨਤਾ ਦੇ ਨਾਲ ਸਮਾਜਿਕ ਸੰਤੁਲਨਤਾ ਵੀ ਦਿਨ-ਬ-ਦਿਨ ਛਿੰਨ ਭਿੰਨ ਹੁੰਦੀ ਜਾ ਰਹੀ ਹੈ ਜਿਸ ਦੇ ਕਾਰਨ ਮਨੁੱਖੀ ਜੀਵਨ ਅਨੇਕਾਂ ਮੁਸ਼ਕਲਾਂ ਦੇ ਜਾਲ ਵਿੱਚ ਫਸਦਾ ਜਾ ਰਿਹਾ ਹੈ। ਭਰੂਣ ਹੱਤਿਆ ਦੇ ਕਈ ਕਾਰਨ ਹੋ ਸਕਦੇ ਹਨ, ਪਰ ਸਮਾਜਿਕ ਬੁਰਾਈਆਂ, ਜਿਵੇਂ ਕਿ ਦਾਜ ਦਹੇਜ ਦੀ ਮੰਗ ਅਤੇ ਧੀਆਂ ਉੱਤੇ ਤੇਜ਼ੀ ਨਾਲ ਵੱਧ ਰਹੇ ਅੱਤਿਆਚਾਰ ਨੇ ਮਾਂ-ਬਾਪ ਦਾ ਦਿਲ ਹਲਾ ਕੇ ਰੱਖ ਛੱਡਿਆ ਹੈ। ਚਕਿਸਤਾ ਦੇ ਖੇਤਰ ਵਿੱਚ P.N.D.T. (Pre-natal Determination Test) ਦੀ ਸਹਾਇਤਾ ਨਾਲ ਮਾਂ ਬਣਨੇ ਵਾਲੀ ਮਰੀਜ਼ ਔਰਤ ਦਾ ਸਹੀ ਅਤੇ ਲੋੜੀਂਦਾ ਇਲਾਜ ਕਰਨਾ ਇਕ ਸਹੀ ਉਪਰਾਲਾ ਹੈ, ਪਰ ਇਸ ਟੈਸਟ ਦੀ ਵਰਤੋਂ ਕਰਕੇ ਗਰਭ ਵਿੱਚ ਬੱਚੇ ਦੇ ਲਿੰਗ ਦਾ ਪਤਾ ਕਰਨਾ ਅਤੇ ਲੜਕੀ ਹੋਣ ਦੀ ਸੂਰਤ ਵਿੱਚ ਬੱਚੇ ਨੂੰ ਗਰਭ ਵਿੱਚ ਹੀ ਖਤਮ ਕਰ ਦੇਣਾ ਇਕ ਘੋਰ ਅਪਰਾਧ ਹੈ। ਜਿਸ ਧੀ ਨੇ ਮਾਂ ਬਣਨਾਂ ਹੈ, ਉਸ ਨੂੰ ਮਾਂ ਦੀ ਕੁੱਖ ਵਿੱਚ ਮਾਰਨੇ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਜੇ ਜਨਮ ਮਿਲਦਾ ਵੀ ਹੈ ਤਾਂ ਮਾਪਿਆਂ ਦੇ ਘਰ ਇਸ ਨੂੰ ਬੇਗਾਨੀ ਇਮਾਨਤ ਕਹਿ ਕੇ ਪਾਲਿਆ ਪੋਸਿਆ ਜਾਂਦਾ ਹੈ ਅਤੇ ਇਕ ਦਿਨ ਇਸ ਨੂੰ ਇਹ ਘਰ ਵੀ ਛੱਡਣਾ ਪੈਂਦਾ ਹੈ। ਸੌਹਰੇ ਘਰ ਜਾ ਕੇ ਇਸ ਨੂੰ ਨਵਾਂ ਜੀਵਨ ਸ਼ੁਰੂ ਕਰਨਾ ਪੈਂਦਾ ਹੈ ਅਤੇ ਨਿਮਰਤਾ ਦਾ ਚੋਲਾ ਪਾ ਕੇ ਸੌਹਰੇ ਘਰ ਸਾਰਿਆਂ ਦੀ ਸੇਵਾ ਕਰਦੀ ਹੈ, ਪਰ ਕੁੱਝ ਘਟਨਾਵਾਂ ਐਸੀਆਂ ਵੀ ਵੇਖਣ ਨੂੰ ਮਿਲਦੀਆਂ ਹਨ ਕਿ ਦਾਜ-ਦਹੇਜ਼ ਲੈਣ ਦੇ ਲੋਭੀ ਘਰਾਣੇ ਕਿਸੇ-ਨ-ਕਿਸੇ ਬਹਾਨੇ ਲੜਕੀ ਤੇ ਝੂਠੇ ਇਲਜ਼ਾਮ ਲਗਾ ਕੇ ਤਲਾਕ ਦੇ ਛੱਡਦੇ ਹਨ, ਜਾਂ ਫਿਰ ਲੜਕੀ ਨੂੰ ਜਲਾ ਕੇ ਜਾਂ ਕੁੱਟ ਮਾਰ ਕੇ ਮੌਤ ਦੇ ਹਵਾਲੇ ਕਰ ਦਿੱਤਾ ਜਾਂਦਾ ਹੈ। ਇਸ ਪ੍ਰਕਾਰ ਦੀਆਂ ਘਟਨਾਵਾਂ ਨੇ ਸਮਾਜ ਅੱਗੇ ਧੀ ਦੀ ਕੋਮਲ ਅਤੇ ਸੈਹਕਦੀ ਆਵਾਜ਼ ਵਿੱਚ ਇੱਕ

ਬਾਕੀ ਸਫਾ 19 'ਤੇ

# ਜਮਾਤ ਪਾਸ-ਮੋਨੀਟਰ ਫੇਲ੍ਹ

ਆਤਮਾ ਸਿੰਘ
ਸ਼ੇਰ ਖ਼ਾਂ ਵਾਲਾ

ਇੱਕ ਨੌਜਵਾਨ ਅਕਾਲ ਚਲਾਣਾ ਕਰ ਗਿਆ। ਪਤਨੀ ਚਾਰ ਪੰਜ ਸਾਲ ਪਹਿਲੇ ਰੱਬ ਨੂੰ ਪਿਆਰੀ ਹੋ ਗਈ ਸੀ। ਤਿੰਨ ਬੱਚੇ 12-14 ਤੋਂ ਘੱਟ ਉਮਰ ਦੇ ਅਨਾਥ ਕਰ ਗਿਆ। ਬੁੱਢੀ ਮਾਂ ਨੂੰ ਬੇ ਸਹਾਰਾ ਕਰ ਗਿਆ। ਕੋਈ ਸੰਪਤੀ ਨਹੀਂ। ਅੱਡੇ ਤੇ ਫਲਾਂ ਦੀ ਦੁਕਾਨ, ਸੰਸਕਾਰ ਕੀਤਾ ਗਿਆ, ਫੁੱਲ ਚੁਗੇ ਗਏ। ਅਖੰਡ ਪਾਠ ਦਾ ਭੋਗ ਘਰ ਵਿੱਚ ਪਵਾਇਆ। ਕੀਰਤਨ ਦਾ ਪ੍ਰੋਗਰਾਮ ਗੁਰਦੁਆਰਾ ਸਾਹਿਬ ਰੱਖਿਆ। ਗੁਰਦੁਆਰਾ ਸਾਹਿਬ ਵਿੱਚ ਲੰਗਰ ਤਿਆਰ ਕਰਨ ਅਤੇ ਛਕਾਉਣ ਦਾ ਪੂਰਾ ਪ੍ਰਬੰਧ ਹੈ। ਘਰ ਵਿੱਚ ਥਾਂ ਦੀ ਘਾਟ ਵਾਲੇ ਲੋਕ ਮਰਗ ਤੇ ਗੁਰਦੁਆਰਾ ਸਾਹਿਬ ਵਿੱਚ ਹੀ ਐਸਾ ਪ੍ਰੋਗਰਾਮ ਰੱਖਦੇ ਹਨ। ਅੰਤਿਮ ਅਰਦਾਸ ਵਾਲੇ ਦਿਨ ਸੰਗਤਾਂ ਗੁਰਦੁਆਰਾ ਸਾਹਿਬ ਪਹੁੰਚਣੀਆਂ ਸ਼ੁਰੂ ਹੋ ਗਈਆਂ। ਮੈਂ ਵੀ ਸਾਢੇ ਗਿਆਰਾਂ ਵਜੇ ਗੁਰਦੁਆਰਾ ਸਾਹਿਬ ਪਹੁੰਚ ਗਿਆ। 50-60 ਮਰਦ ਤੇ ਇੰਨੀਆਂ ਕੁ ਹੀ ਇਸਤਰੀਆਂ ਪਹੁੰਚ ਚੁੱਕੀਆਂ ਸਨ। ਕੁਝ ਪਿੰਡ ਦੇ, ਤੇ ਕੁਝ ਬਾਹਰੋਂ ਆਉਣ ਵਾਲੇਂ ਰਿਸ਼ਤੇਦਾਰ। ਪਿੰਡ ਦਾ ਕੀਰਤਨੀ ਜੱਥਾ ਕੀਰਤਨ ਕਰਨ ਰਿਹਾ ਸੀ। ਗੁਰੂ ਗ੍ਰੰਥ ਸਾਹਿਬ ਦੇ ਅੱਗੇ ਮਿਰਤਕ ਦੀ ਤਸਵੀਰ ਰੱਖੀ ਹੋਈ। ਪਰ ਅਜੇ ਤਸਵੀਰ ਉੱਤੇ ਫੁਲ ਕਿਸੇ ਨਹੀਂ ਸੀ ਚੜ੍ਹਾਏ। ਮਿਰਤਕ ਦੀ ਤਸਵੀਰ ਤੇ ਫੁੱਲ ਪਾਉਣਾ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਮਨਮਤ ਹੈ। ਗ੍ਰੰਥੀ ਸਾਹਿਬਾਨ ਨੇ ਕੀਰਤਨੀਆਂ ਵਲੋਂ ਆਪਣੇ ਫਰਜ ਵਲੋਂ ਅੱਖਾਂ ਮੀਟ ਲੈਣ ਕਰਕੇ ਇਹ ਮਨਮਤ ਆਮ ਚੱਲ ਪਈ ਹੈ। ਪਹਿਲੇ ਮੇਰੇ ਮਨ ਵਿੱਚ ਵਿਚਾਰ ਆਇਆ ਫੁੱਲਾਂ ਨੂੰ ਗੁਰੂ ਗ੍ਰੰਥ ਸਾਹਿਬ ਅੱਗੇ ਪਲਟ ਦੇਣ ਦਾ।ਪਰ ਨਾਲ ਹੀ ਅੰਦਰੋਂ ਆਵਾਜ਼ ਆਈ, ਜਦੋਂ ਕੋਈ ਤਸਵੀਰ ਉੱਤੇ ਫੁੱਲ ਪਾਏਗਾ, ਫਿਰ ਇਹ ਕੰਮ ਕਰੀਂ। ਸੰਗਤਾਂ ਪਿੰਡ ਦੀਆਂ ਵੀ ਆਉਂਦੀਆਂ ਰਹੀਆਂ, ਬਾਹਰੋਂ ਵੀ ਰਿਸ਼ਤੇਦਾਰ ਆਉਂਦੇ ਰਹੇ, ਗੁਰਦੁਆਰਾ ਸਾਹਿਬ ਖਚਾਖਚ ਭਰ ਗਿਆ। ਪਰ ਹੈਰਾਨੀ ਦੀ ਗੱਲ ਫੁੱਲ ਕਿਸੇ ਨਰ-ਨਾਰੀ ਨੇ ਵੀ ਤਸਵੀਰ ਤੇ ਨਹੀਂ ਪਾਏ। ਕਾਰਨ ਪ੍ਰਤੱਖ ਸੀ, ਹਰ ਇੱਕ ਦਾ ਮਨ, ਇਸ ਦੁੱਖਦ ਘਟਨਾ ਤੇ ਦੁੱਖੀ ਸੀ। ਫੁੱਲ ਵਰਸਾਉਣਾ ਖੁਸ਼ੀ ਨਾਲ ਸੰਬੰਧ ਰਖਦਾ ਹੈ। ਪੂਰੀ ਉਮਰ ਭੋਗ ਕੇ, ਹਸਦਾ ਵਸਦਾ ਪਰਵਾਰ ਛੱਡਕੇ ਕੋਈ ਮਰੇ, ਉਸ ਨੂੰ ਖੁਸ਼ੀ ਦਾ ਮੌਕਾ ਮੰਨਿਆ ਜਾ ਸਕਦਾ ਹੈ। ਮੰਨਦੇ ਵੀ ਹਨ। ਜੋ ਵੱਡਾ ਕਰਦੇ ਹਨ। ਫਿਰ ਫੁੱਲ ਪਾਉਣ ਦੀ ਕਿਰਿਆ ਕੀਤੀ ਜਾ ਸਕਦੀ ਹੈ। ਪਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਨਹੀਂ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ, ਮਿਰਤਕ ਦੀ ਤਸਵੀਰ ਉੱਤੇ ਫੁੱਲ ਪਾਉਂਣੇ ਮਨਮਤ ਹੈ, ਤੇ ਗੁਰੂ ਸਾਹਿਬ ਦੀ ਬੇਅਦਬੀ ਹੈ।

ਪਿੰਡ ਦੇ ਕੀਰਤਨੀਏ ਦਾ ਸਮਾਂ ਸਮਾਪਤ ਹੋਇਆ। ਇਕ ਕੀਰਤਨੀ ਜਥਾ ਬਾਹਰੋਂ ਆਇਆ ਹੋਇਆ ਸੀ। ਉਹ ਕੀਰਤਨ ਕਰਨ ਵਾਲੀ ਥਾਂ ਤੇ ਆਉਣ ਲਈ ਉਠਿਆ। ਕੀਰਤਨ ਸ਼ੁਰੂ ਕਰਨ ਤੋਂ ਪਹਿਲਾਂ ਹੀ, ਉਨ੍ਹਾਂ ਵਿਚੋਂ ਇੱਕ ਨੇ , ਫੁੱਲਾਂ ਦੀ ਥਾਲੀ ਚੁੱਕ ਕੇ, ਫੁੱਲ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਪਲਟ ਦਿੱਤੇ। ਉਨ੍ਹਾਂ ਨੇ ਆਪਣਾ ਫਰਜ਼ ਨਿਭਾਇਆ। ਮੈਂ ਉਨ੍ਹਾਂ ਨੂੰ ਨਮਸਕਾਰ ਕਰਦਾ ਹਾਂ। ਪਿੰਡ ਦਾ ਗ੍ਰੰਥੀ ਤੇ ਕੀਰਤਨੀਆਂ ਇਸ ਪਰੀਖਿਆ ਵਿੱਚ ਫੇਲ੍ਹ ਹੋ ਗਏ।

ਕੁੱਝ ਕੁ ਸਾਲ ਪਹਿਲਾਂ ਇੱਕ ਬਜ਼ੁਰਗ ਗੁਜਰਿਆ ਸੀ। ਅੰਤਿਮ ਅਰਦਾਸ ਸਮੇਂ ਕੀਰਤਨ ਸ਼ੁਰੂ ਹੋਣ ਤੋਂ ਪਹਿਲਾਂ, ਮੈਂ ਬਜ਼ੁਰਗ ਦੀ ਤਸਵੀਰ ਦੇ ਕੋਲ ਹੀ ਬੈਠਾ ਸੀ। ਗ੍ਰੰਥੀ ਸਾਹਿਬ ਹੁਕਮਨਾਮਾ ਲੈ ਰਹੇ ਸਨ। ਫੁਲਾਂ ਦੀ ਥਾਲੀ ਲੈ ਕੇ ਇਕ ਜਵਾਨ ਆਇਆ। ਅੱਧੇ ਕੁ ਫੁੱਲ ਉਸ ਨੇ ਗੁਰੂ ਗ੍ਰੰਥ ਸਾਹਿਬ ਅੱਗੇ ਰਖੇ, ਬਾਕੀ ਬਜ਼ੁਰਗ ਦੀ ਤਸਵੀਰ ਅੱਗੇ ਰੱਖਣ ਲੱਗਾ, ਮੈਂ ਰੋਕ ਦਿੱਤਾ, ਕਿਹਾ ਇਹ ਮਨਮਤ ਹੈ, ਨਹੀਂ ਕਰਨੀ। ਹੁਕਮਨਾਮਾ ਲੈਣ ਤੋਂ ਬਾਅਦ ਮੈਨੂੰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਬਿਠਾ ਦਿੱਤਾ ਗਿਆ। ਥੋੜੀ ਦੇਰ ਬਾਅਦ ਮੈਂ ਬਜ਼ੁਰਗ ਦੀ ਤਸਵੀਰ ਉਤੇ ਫੁੱਲ ਪੈਂਦੇ ਵੇਖੇ। ਇਕ ਨੌਜਵਾਨ ਨੇੜੇ ਹੀ ਖੜਾ ਸੀ, ਉਸ ਨੂੰ ਕਹਿ ਕੇ ਫੁੱਲ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਰਖਵਾਏ ਤੇ ਪਲੇਟ ਪਾਸੇ ਕਰਵਾ ਦਿੱਤੀ। ਕੁਝ ਸਮੇ ' ਪਿਛੋਂ ਫਿਰ ਫੁੱਲ ਚੜ੍ਹਦੇ ਵੇਖੇ। ਮੈਂ ਹੇਠਾਂ ਉੱਤਰ ਕੇ ਵੇ

ਬਾਕੀ ਸਫਾ 25 ਤੇ

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਕੀ ਫੜੀਏ ? ❀

ਸ਼ਾਂਤੀ ਸੰਗਦੀ ਆਊਗੀ ਕਿਵੇਂ ਅੰਦਰ ?
ਖੌਰੂ ਪਾ ਰਿਹਾ ਮਨ 'ਚ ਸ਼ੋਰ, ਫੜੀਏ ?
ਹੁੰਦਾ ਜਦੋਂ ਅਪਰਾਧ ਜਾਂ ਕਤਲ ਕਿਧਰੇ,
ਅਸੀਂ ਝੱਟ ਸ਼ਰੀਫ, ਕਮਜ਼ੋਰ ਫੜੀਏ !
ਗੁੱਡੀ ਨਸ਼ੇ ਦੀ ਚੜ੍ਹੀ ਅਕਾਸ਼ ਉੱਤੇ,
ਕਾਬੂ ਕਰੀਏ ਉਸ ਦੀ ਡੋਰ, ਫੜੀਏ !
ਜੇ ਕੈਲਵੀ ਚਾਹੁੰਦੇ ਹੋ ਅਮਨ ਹੋਵੇ,
ਪਹਿਲਾਂ ਪੁਲਿਸ ਅੰਦਰ ਵੜੇ ਚੋਰ, ਫੜੀਏ।

------ 0 ------

### ❀ ਗੁੰਝਲਦਾਰ ❀

ਗੁੰਝਲਦਾਰ ਯੁੱਗ ਹੈ, ਗੁੰਝਲਦਾਰ ਬੰਦਾ,
ਗੁੰਝਲਦਾਰ ਹੀ ਬੰਦੇ ਦੀਆਂ ਯਾਰੀਆਂ ਨੇ।
ਗੁੰਝਲਦਾਰ ਨੇ ਸਭ ਸਮੱਸਿਆਵਾਂ,
ਹੱਲ ਕਰਨ ਵਿੱਚ, ਬਹੁਤ ਦੁਸ਼ਵਾਰੀਆਂ ਨੇ।
ਗੁੰਝਲਦਾਰ ਡਾਕਟਰ, ਗੁੰਝਲਦਾਰ ਪੇਸ਼ੈਂਟ,
ਗੁੰਝਲਦਾਰ ਰਹੀ ਹੁਣ ਬੀਮਾਰੀਆਂ ਨੇ।
ਕਿੱਥੋਂ ਲੱਭੀਏ ਕੈਲਵੀ ਸਰਲ ਜੀਵਨ,
ਬੂਹਾ ਬੰਦ ਹੈ, ਬੰਦ ਹੀ ਬਾਰੀਆਂ ਨੇ।

------ 0 ------

### ❀ ਸਹੀ ਨਿਸ਼ਾਨਾ ਤੇ ਪੱਥਰ ❀

ਮੈਂ ਮੰਨਦਾ ਪੱਥਰ ਨਹੀਂ ਤਰ ਸਕਦੇ,
ਆਕਲ, ਫੇਰ ਵੀ ਲੈਂਦੇ ਨੇ ਤਾਰ, ਪੱਥਰ।
ਸਮਝਦਾਰ ਬੰਦਾ, ਪੱਥਰ ਮਾਰਦਾ ਨਹੀਂ,
ਕਿਸੇ ਵੱਲ ਨਾ ਤੂੰ ਉਲਾਰ ਪੱਥਰ।
ਹੈਂਕੜ ਬਾਜ਼ਾਂ ਦੀ ਹੈਂਕੜ ਨੂੰ ਤੋੜਨੇ ਲਈ,
ਰੱਖ ਆਪਣੇ ਕੋਲ ਤੂੰ ਚਾਰ, ਪੱਥਰ।
ਜੁਗਤ ਸਿੱਖ ਲੈ, ਕੈਲਵੀ ਮਾਰਨਾ ਜੇ,
ਫੇਰ ਸਹੀ ਨਿਸ਼ਾਨੇ ਤੇ ਮਾਰ ਪੱਥਰ।

------ 0 ------

### ❀ ਸੇਵਾ ਟੈਕਸ ❀

ਟੈਕਸ ਲਾਏ ਸਰਕਾਰ ਨੇ ਜੀਣ ਉੱਤੇ,
ਟੈਕਸ ਲਾਊ ਸਰਕਾਰ ਹੁਣ ਮਰਨ ਉੱਤੇ।
ਫੇਲ੍ਹ ਦੋਸਤੋ ! ਇਹ ਵਿਕਾਸ ਮਾਡਲ,
ਸਾਰਾ ਜ਼ੋਰ ਲੱਗਾ ਵਿਸ਼ਵੀਕਰਨ ਉੱਤੇ।
ਉੱਠ ! ਢੱਗਿਆ ਚਰ ਲੈ ਬੁਰਕ ਦੋ ਤੂੰ,
ਸੇਵਾ ਕਰ, ਲੱਗ ਜਾਣੈ ਘਾਹ ਚਰਨ ਉੱਤੇ।
ਜੱਟ, ਕੈਲਵੀ ਬਲਦ ਨੂੰ ਕਹਿ ਰਿਹਾ ਸੀ,
ਉੱਦਮ ਕਰ ਹੁਣ, ਢਿੱਡ ਨੂੰ ਭਰਨ ਉੱਤੇ।

------ 0 ------

### ❀ ਜੇ ਜਾਗਦੇ, ਜੁੜਦੇ ਤੇ ਅਸੀਂ ਲੜਦੇ ! ❀

ਜੇ ਜਾਗਦੇ, ਜੁੜਦੇ ਤੇ ਅਸੀਂ ਲੜਦੇ !
ਬਣਦਾ ਅਸਲ ਜਮਹੂਰੀ ਸਮਾਜ ਹੁਣ ਤੱਕ,
ਜੇ ਜਾਗਦੇ, ਜੁੜਦੇ ਤੇ ਅਸੀਂ ਲੜਦੇ !
ਬਿਨਾ ਲੜੇ ਤੋਂ ਹੱਕ ਨਾ ਕਦੀ ਮਿਲਦੇ,
ਅਪਣੇ ਹੱਕਾਂ ਲਈ ਡਟਦੇ, ਅਸੀਂ ਅੜਦੇ !
ਲੋਟੂ, ਲੁੱਟਦੇ ਸਦਾ ਨਿਤਾਣਿਆਂ ਨੂੰ,
ਕਿਸਮਤ ਅਪਣੀ ਲੋਕ, ਲੜ, ਆਪ ਘੜਦੇ !
ਕਿਉਂ ਕੈਲਵੀ ਹੁਣ ਪਛਤਾ ਰਹੇ ਹਾਂ ?
ਚੰਗਾ ਹੁੰਦਾ ! ਜੇ ਸਮੇਂ ਦੀ ਵਾਗ ਫੜਦੇ !

9878381474

—0—

# ਪਾਈ ਦਾਤੇ ਸੀ ਨਜਰ

*ਜਰਨੈਲ ਸਿੰਘ ਹਸਨਪੁਰੀ*

ਕਰਕੇ ਦੀਦਾਰ ਬਾਜ਼ਾਂ ਵਾਲੇ ਦਾ,
ਬੰਦਾ ਸੀ ਨਿਹਾਲ ਹੋ ਗਿਆ।
ਪਾਈ ਦਾਤੇ ਸੀ ਨਜ਼ਰ ਜਦੋਂ ਮੇਹਰ ਦੀ,
ਬੰਦਾ ਮਾਲੋ ਮਾਲ ਹੋ ਗਿਆ।
ਪੀ ਕੇ ਅੰਮ੍ਰਿਤ, ਅਮਰ ਸੀ ਹੋ ਗਿਆ,
ਚੜ੍ਹਗੀ ਖੁਮਾਰੀ ਵੀਰਨੋਂ।
ਨਾਮ ਜਪਦਾ, ਤੇ ਸਿੱਖੀ ਜੰਗ ਲੜਨੀ,
ਕਰਦਾ ਤਿਆਰੀ ਵੀਰਨੋਂ।
ਲੱਗੀ ਦੇਰੀ ਨਾ ਰੰਗ ਵਿੱਚ ਰੰਗ ਕੇ,
ਉਹ ਲਾਲੋ-ਲਾਲ ਹੋ ਗਿਆ।
ਪਾਈ ਦਾਤੇ ਸੀ ਨਜ਼ਰ ਜਦੋਂ ਮਿਹਰ ਦੀ,
ਬੰਦਾ ਮਾਲੋ-ਮਾਲ ਹੋ ਗਿਆ।
ਹੋ ਕੇ ਖੁਸ਼ ਸੀ ਗੁਰੂ ਨੇ ਫੁਰਮਾਇਆ,
ਹੁਣ ਤੂੰ ਬਹਾਦਰ ਹੋ ਗਿਆ।
ਪੈਣੀ ਕਰਨੀ ਏ ਤੈਨੂੰ ਕੁਰਬਾਨੀ,
ਸੂਬਾ ਸਰਹਿੰਦ ਜਾਬਰ ਹੋ ਗਿਆ।
ਅੱਜ ਲੋੜ ਏ ਜ਼ੁਲਮ ਮਿਟਾਉਣ ਦੀ,
ਸਿੱਖੀ ਦਾ ਸਵਾਲ ਹੋ ਗਿਆ।
ਪਾਈ ਦਾਤੇ ਸੀ ਨਜ਼ਰ ਜਦੋਂ ........ ।
ਅਸੀਂ ਰਵਾਂਗੇ ਹਮੇਸ਼ਾ ਤੇਰੇ ਨਾਲ,
ਕਦੇ ਨਾ ਤੂੰ ਡੋਲੀ ਪੁੱਤਰਾਂ।
ਸਦਾ ਹੋਵੇਗੀ ਫਤਹਿ ਤੇਰੀ, ਸੂਰਿਆਂ,
ਜੈਕਾਰੇ ਸਦਾ ਬੋਲੀ ਪੁੱਤਰਾਂ।
ਹੋਰ ਬੰਦੇ ਬਹਾਦਰ ਨੂੰ ਸੀ ਕੀ ਚਾਹੀਦਾ,
ਗੁਰੂ ਜਦੋਂ ਨਾਲ ਹੋ ਗਿਆ।
ਪਾਈ ਦਾਤੇ ਸੀ ਨਜ਼ਰ ਜਦੋਂ ........... ।
'ਹਸਨਪੁਰੀ' ਸਿੰਘ ਛੱਡਦੇ ਜੈਕਾਰੇ,
ਜੰਗ ਵਿੱਚ ਫਿਰਨ ਗੱਜਦੇ।
ਕੋਈ ਖੜ੍ਹੇ ਨਾ ਸਿੰਘਾ ਦੇ ਮੂਹਰੇ, ਇੱਕ ਦੂਜੇ ਮੂਹਰੇ ਭੱਜਦੇ।
ਕੀਹਨੇ ਖੜ੍ਹਨਾ ਸੀ ਜੋਧਿਆਂ ਦੇ ਅੱਗੇ,
ਗੁਰੂ ਵੀ ਦਿਆਲ ਹੋ ਗਿਆ।
ਪਾਈ ਦਾਤੇ ਸੀ ਨਜ਼ਰ ਜਦੋਂ ਮੇਹਰ ਦੀ,
ਬੰਦਾ ਮਾਲੋ ਮਾਲ ਹੋ ਗਿਆ।

—0—

# ਸਿੱਖ ਦੀ ਜਾਤ ਕੋਈ ਨਾ

*ਕਰਮ ਸਿੰਘ 'ਕਰਮ'*

ਨਾ ਸਿੱਖ ਖੱਤਰੀ, ਨਾ ਇਹ ਭਾਪਾ, ਨਾ ਨਾਈ ਤਰਖਾਣ ਨਾ ਜੱਟ।
ਨਾ ਸਿੱਖ ਮਜ਼ਬੀ, ਨਾ ਰਵੀਦਾਸੀ, ਨਾ ਸੈਣੀ ਨਾ ਝੀਵਰ ਭੱਟ।
ਨਾ ਸਿੱਖ ਛੀਂਬਾ, ਕੰਬੋਜ ਜੁਲਾਹਾ, ਨਾ ਲੁਬਾਣਾ ਤੇ ਨਾ ਲੁਹਾਰ।
ਨਾ ਵਣਜਾਰਾ, ਨਾ ਸਿਕਲੀਗਰ, ਸਿੱਖ ਗੁਰੂ ਦੇ ਸਭ ਇਕਸਾਰ।
ਇਸ ਲਈ :- ਸਿੱਖ ਨੂੰ ਸਿੱਖੋ ਸਿੱਖ ਰਹਿਣ ਦਿਓ।

ਸਿੱਖ ਗੁਰੂ ਦਾ ਸਿੱਖ ਹੈ ਹੁੰਦਾ, ਇਸਨੂੰ ਜਾਤਾਂ ਵਿੱਚ ਨਾ ਵੰਡੋ।
ਇੱਕ ਪਿਤਾ ਦੇ ਬੱਚਿਆਂ ਨੂੰ ਨਾ, ਨਾਂ ਜਾਤਾਂ ਦਾ ਲੈ ਲੈ ਭੰਡੋ।
ਬਣ ਪੁਜਾਰੀ ਮਨੂੰਵਾਦ ਦੇ, ਸਿਧਾਂਤ ਗੁਰੂ ਦਾ, ਨਾ ਢਹਿਣ ਦਿਓ।
ਸਿੱਖ ਨੂੰ ਸਿੱਖੋ ਸਿੱਖ ਰਹਿਣ ਦਿਓ।

ਸ਼ੰਕਾ ਵਿੱਚ ਹੈ, ਜੇ ਕੋਈ ਫਸਿਆ, ਵਿੱਚ ਭਰਮਾਂ ਦੇ ਜੇ ਹੈ ਗ੍ਰਸਿਆ।
ਗਲ ਨਾਲ ਲਾਵੋ, ਦਿਲ ਨਾ ਤੋੜੋ, ਉਸਨੂੰ ਕਦੇ ਨਾ ਦਰ ਤੋਂ ਮੋੜੋ।
ਜੇ ਉਹ, ਕੁੱਝ ਸਿੱਖਣਾ ਚਾਹੁੰਦੈ, ਉਸਨੂੰ ਸਿੱਖੋ, ਸਿੱਖ ਲੈਣ ਦਿਓ।
ਸਿੱਖ ਨੂੰ ਸਿੱਖੋ ਸਿੱਖ ਰਹਿਣ ਦਿਓ।

ਸੁਣ ਲਓ ਉਸਨੂੰ ਜੋ ਹੈ ਕਹਿੰਦਾ, ਨਾਲ ਖੁਸ਼ੀ ਜੋ ਵਿੱਚ ਆ ਬਹਿੰਦਾ।
ਧੱਕੇ ਨਾਲ ਮਨਾਓ ਨਾ ਗੱਲਾਂ, ਏਸ ਤਰ੍ਹਾਂ ਨਹੀਂ ਵਧਣੀਆਂ ਭੱਲਾਂ।
ਰੋਸ ਕਰੇ ਨਾ ਉਤਰ ਦੇਵੋ, ਦੁਬਿਧਾ ਉਸ ਦੇ ਮਨੋਂ ਲਹਿਣ ਦਿਓ।
ਸਿੱਖ ਨੂੰ ਸਿੱਖੋ ਸਿੱਖ ਰਹਿਣ ਦਿਓ।

ਗੁਰੂ ਦੀ ਬਾਣੀ ਪਈ ਪੁਕਾਰੇ, ਜਾਤੀ ਨਫ਼ਰਤ ਛੱਡ ਦਿਓ ਸਾਰੇ।
ਗਰਬ ਜਾਤ ਦਾ ਕਰਨਾ ਛੱਡ ਦਿਓ, ਨਾਲੇ ਮੂਰਖ ਬਣਨਾ ਛੱਡ ਦਿਓ।
ਸਿੱਖ ਦੀ ਜਾਤ ਨੀ ਉਚੀ ਨੀਵੀਂ, ਸਭਨੂੰ ਆਪਣੇ ਵਿੱਚ ਬਹਿਣ ਦਿਓ।
ਸਿੱਖ ਨੂੰ ਸਿੱਖੋ ਸਿੱਖ ਰਹਿਣ ਦਿਓ।

ਸਿੱਖ ਧਰਮ ਹੈ ਸ਼ੀਸ਼ੇ ਵਰਗਾ, ਸਭਨੂੰ ਇਹ ਪਿਆਰ ਹੈ ਕਰਦਾ।
ਸੱਚੋ-ਸੱਚ ਸਦਾ ਇਹ ਬੋਲੇ, ਕੂੜ ਨੀ ਰੱਖਦਾ ਕਿਸੇ ਤੋਂ ਓਹਲੇ।
ਰੱਖੋ ਸਦਾ ਸੰਭਾਲ ਕੇ ਇਸਨੂੰ, ਤ੍ਰੇੜ ਨਾ ਇਸਦੇ ਵਿੱਚ ਪੈਣ ਦਿਓ।
ਸਿੱਖ ਨੂੰ ਸਿੱਖੋ ਸਿੱਖ ਰਹਿਣ ਦਿਓ।

ਗੁਰੂ ਦੇ ਮਾਰਗ ਜੋ ਹੈ ਚਲਦਾ, ਓਹੀ ਗੁਰੂ ਨੂੰ ਸਿੱਖ ਪਿਆਰਾ।
ਕਹਿਣੀ ਕਰਨੀ ਵਿੱਚ ਜੋ ਪੂਰਾ, ਓਹੀ ਹੁੰਦੈ ਸਿੱਖ ਨਿਆਰਾ।
'ਕਰਮ' ਸਿੱਖਾਂ ਨੂੰ ਜਾਤਾਂ ਬਦਲੇ, ਆਪਸ ਵਿੱਚ ਨਾ ਕਦੇ ਖਹਿਣ ਦਿਓ।
ਸਿੱਖ ਨੂੰ ਸਿੱਖੋ ਸਿੱਖ ਰਹਿਣ ਦਿਓ।

—0—

# ਗਜ਼ਲ

*ਰਣਜੀਤ ਆਜ਼ਾਂਦ ਕਾਂਝਲਾ*

ਮੈਂ ਜ਼ਖਮੀ ਜ਼ਖਮੀ ਵੇਖਿਐ ਹਰ ਸ਼ਕਸ ਤੇਰੇ ..ਹਿਰ ਦਾ।
ਹੈ ਧੁਆਖੇ ਬੋਲਾਂ ਵਿੱਚ ਵੀ ਪੂਰਾ ਸੰਨਾਟਾ ਕਹਿਰ ਦਾ।

ਅੱਜ ਤੀਲਾ ਤੀਲਾ ਖੁਆਬ ਮੇਰ ਹੋਇਆ ਕੁੱਝ ਇਸ ਤਰ੍ਹਾਂ।
ਜੀਅ ਕਰਦੈ ਸੁਕਰਾਤ ਵਾਂਗੂੰ ਪੀ ਲਾਂ ਪਿਆਲਾ ਜ਼ਹਿਰ ਦਾ।

ਰੋਜ਼ੀ ਰੋਟੀ ਖਾਤਿਰ ਕਿੰਝ ਮਨੁੱਖ ਪਿਆ ਏ ਕਲਪਦਾ,
ਨਹੁੰ ਰੱਖੇ ਆਬ ਦਾ ਜਿਉਂ ਤੁੱਪਕਾ ਨਹੀਉਂ ਠਹਿਰਦਾ।

ਅਪਣੀ ਜਾਚੇ ਤਾਂ ਛਾਲ ਮਾਰੀ ਸੀ ਡੂੰਘੇ ਪਾਣੀਆਂ,
ਗੋਤੇ ਖਾਂਦੀ ਦੇਹ ਨੂੰ ਮਿਲ ਗਿਆ ਕਿਨਾਰਾ ਨਹਿਰ ਦਾ।

ਕਿਹੜਾ ਏਥੇ ਪਿਆਰ ਲਈ ਹੈ ਖਾਕ ਥਲਾਂ ਦੀ ਛਾਣਦਾ,
ਰਾਂਝੇ ਦੀ ਵੰਝਲੀ ਵਿੱਚ ਸੀ ਦਰਦ ਡਾਢੇ ਕਹਿਰ ਦਾ।

ਸਿਰ 'ਤੇ ਮੌਤ ਦਾ ਛਾਇਆ ਮਨ ਵਿੱਚ ਪਲੇ ਚਿੰਤਾ।
ਇਹੋ ਖਬਰ ਪੜਾਂਗੇ ਬੰਦਾ ਕਤਲ ਹੋਇਆ ਤੇਰੇ ਸ਼ਹਿਰ ਦਾ।

ਤਾਣ ਤਿਰੇ ਪਿਆਰ ਦੀ ਵਿੱਚ ਹੈ ਆਵਾਜ਼ਾ ਸੋਗ ਦਾ।
ਸੋਗ ਵਿੱਚ ਮਾਣੋ ਆਨੰਦ ਲਰਜਦੀ ਹੋਈ ਬਹਿਰ ਦਾ।

ਕਿਸ ਗੱਲੋਂ ਆਜ਼ਾਦ ਤੂੰ ਮੱਖ ਭੁਆਇਆ ਆਪਣਾ,
ਨਜ਼ਰਾਂ 'ਚ ਪਾ ਨਜ਼ਰਾਂ ਆ ਮਾਣ ਨਜ਼ਾਰਾ ਲਹਿਰ ਦਾ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਵਿਰਸੇ ਦੀ ਸ਼ਾਨ

ਅੰਮ੍ਰਿਤ ਕੌਰ ਕੰਬੋਜ਼

ਵਿਰਸਾ ਸਾਡਾ ਬੜਾ ਮਹਾਨ,
ਇਸ ਵਿਰਸੇ ਦੀ ਉੱਚੀ ਸ਼ਾਨ।

ਪੀਰ ਫਕੀਰਾਂ ਸੰਤਾਂ ਸਾਧਾਂ,
ਸਾਨੂੰ ਰੋਸ਼ਨ ਦੀਪ ਨੇ ਦਿੱਤੇ।

ਦਾਦੀਆਂ, ਨਾਨੀਆਂ ਵਿਰਸੇ ਦੇ ਵਿੱਚ,
ਵਡਮੁੱਲੇ ਜੋ ਗੀਤ ਨੇ ਦਿੱਤੇ।

ਗੁਰੂਆਂ ਆਪਣੀ ਦੇ ਕੁਰਬਾਨੀ,
ਅਜ਼ਾਦੀ ਦਾ ਤਾਜ ਪਹਿਨਾਇਆ।

ਸੱਚੀ ਸੁੱਚੀ ਦੇ ਕੇ ਸਿੱਖਿਆ,
ਸਾਨੂੰ ਬੰਦਾ ਅਸਲ ਬਣਾਇਆ।

ਅੱਜ ਹੁਣ ਅਸੀਂ ਕਿੱਧਰ ਤੁਰ ਪਏ?
ਵਿਰਸੇ ਸਾਡੇ ਹੱਥੋਂ ਭੁਰ ਗਏ।

ਨੰਗੀਆਂ ਗੱਲਾਂ ਨੰਗਾ ਨਾਚ,
ਨਸ਼ਿਆਂ ਦਾ ਸਾਨੂੰ ਸੰਤਾਪ।

ਵੱਡਿਆਂ ਦੀ ਕੁਰਬਾਨੀ ਦਾ ਅੱਜ,
ਕੀ ਅਸਾਂ ਨੇ ਮੁੱਲ ਹੈ ਪਾਇਆ?

ਸਿਰ ਦੇ ਕੇ ਜੋ ਲਈ ਅਜ਼ਾਦੀ,
ਬਰਬਾਦੀ ਵਿੱਚ ਬਦਲ ਵਿਖਾਇਆ।

ਜਵਾਨੀ ਸਾਡੀ ਰੁੜ੍ਹਦੀ ਜਾਂਦੀ,
ਨਸ਼ਿਆਂ ਦੇ ਵਿੱਚ ਖੁਰਦੀ ਜਾਂਦੀ।

ਸੁਣੋ ਓ ਬੱਚਿਓ ਸੁਣੋ ਜਵਾਨੋ,
ਵਿਰਸੇ ਦੀ ਤੁਸੀਂ ਕਦਰ ਪਛਾਣੋਂ।

ਵਿਰਸਾ ਸਭ ਤੋਂ ਉੱਤਮ ਦਾਤ,
ਇਸ ਵਿੱਚ ਛੁਪੀ ਕਰਾਮਾਤ।

—0—

## ਦੋ ਮੱਛੀਆਂ ਦਾ ਸੰਵਾਦ !!

*ਡਾ: ਗੁਰਮੀਤ ਸਿੰਘ ਬਰਸਾਲ*

ਮੱਛੀ ਆਖੇ ਸਮੁੰਦਰ ਵਿੱਚ ਦੂਈ ਤਾਈਂ,
ਕਦੇ ਮੈਨੂੰ ਸਮੁੰਦਰ ਦਿਖਾ ਅੜੀਏ।
ਮੈਂ ਤਾਂ ਸੁਣਿਆਂ ਹੈ ਉਹ ਹੈ ਬਹੁਤ ਵੱਡਾ,
ਕਦੇ ਉਸ ਦੇ ਦਰਸ਼ਨ ਕਰਵਾ ਅੜੀਏ।
ਮੱਛੀਆਂ ਦੱਸਣ ਵਜੂਦ ਨਾ ਬਾਝ ਜਿਸ ਤੋਂ,
ਐਸੇ ਰੱਬ ਨੂੰ ਮੈਨੂੰ ਮਿਲਵਾ ਅੜੀਏ।
ਜਿੰਨੀ ਕਹੇਂਗੀ ਕਰੂੰ ਮੈਂ ਪਾਠ ਪੂਜਾ,
ਕੋਈ ਮੰਤਰ ਵੀ ਦੇ ਸੰਮਝਾ ਅੜੀਏ।।
ਦੂਜੀ ਮੱਛੀ ਨੇ ਆਖਿਆ ਪਹਿਲੀ ਤਾਈਂ,
ਐਸੀ ਸੋਚ ਨੂੰ ਦਿਲੋਂ ਹਟਾ ਅੜੀਏ।
ਕਾਹਤੋਂ ਬੰਦਿਆਂ ਵਾਂਗ ਹੀ ਤੂੰ ਰੱਖੇਂ,
'ਬੰਦਾ ਮਾਰਕਾ ਰੱਬ' ਦੀ ਚਾਹ ਅੜੀਏ।
ਜਿਹਨੂੰ ਭਾਲੇਂ ਤੂੰ ਉਸੇ ਦੇ ਵਿੱਚ ਵਿਚਰੇਂ,
ਸੋਚ ਆਪਣੀ ਜ਼ਰਾ ਘੁਮਾਅ ਅੜੀਏ।
ਐਵੇਂ ਬੰਦਿਆਂ ਵਾਂਗ ਤੂੰ ਸੋਚਕੇ ਤੇ,
ਭਰਮਾਂ ਵਿੱਚ ਨਾ ਜੀਵਨ ਲੰਘਾਅ ਅੜੀਏ।।

## ਹਵਾ ਅਤੇ ਪਾਣੀ

*ਜਸਪਿੰਦਰ ਬਦੇਸ਼ਾ*

ਜੇ ਸਾਰੀ ਹਵਾ ਹੋਗੀ ਪ੍ਰਦੂਸ਼ਿਤ,
ਜੇ ਸਾਰਾ ਪਾਣੀ ਵੀ ਹੋ ਗਿਆ ਦੂਸ਼ਿਤ,
ਸੋਹਣੀ ਧਰਤੀ ਕੂੜੇ ਦੀ ਇੱਕ ਢਾਣੀ ਹੋ ਜੂਗੀ
ਫਿਰ ਤਾਂ ਸਾਰੀ ਖਤਮ ਕਹਾਣੀ ਹੋ ਜੂਗੀ।
ਅਸੀਂ ਭਾਗਾਂ ਵਾਲੇ ਮਿਲੀਆਂ ਇਹ ਸੌਗਾਤਾਂ ਨੇ,
ਸਾਫ ਹਵਾ ਤੇ ਸੁੱਚਾ ਪਾਣੀ ਅਮੁੱਲੀਆਂ ਦਾਤਾਂ ਨੇ,
ਜੇ ਦੋਵੇਂ ਖੁੱਸਗੇ ਜ਼ਿੰਦਗੀ ਇਹ ਨਿਥਾਣੀ ਹੋ ਜੂਗੀ
ਫਿਰ ਤਾਂ ਸਾਰੀ ਖਤਮ ਕਹਾਣੀ ...........।
ਹਵਾ, ਪਾਣੀ ਗੰਧਲੇ ਹੋਣੇ ਜੇ ਨਾ ਬਚਾਵਾਂਗੇ,
ਹੌਲੀ-ਹੌਲੀ ਨਿੱਕੇ-ਵੱਡੇ ਸਭ ਮਰ-ਮੁੱਕ ਜਾਵਾਂਗੇ,
ਸਾਡੀ ਹੋਂਦ ਵਾਲੀ ਗੱਲ ਛੇਤੀ ਹੀ ਪੁਰਾਣੀ ਹੋ ਜੂਗੀ
ਫਿਰ ਤਾਂ ਸਾਰੀ ਖਤਮ ਕਹਾਣੀ ...........।
ਆਓ ਸਾਰੇ ਬੁੱਝੀ ਹੋਈ ਸੋਚ ਦਾ ਦੀਵਾ ਬਾਲ ਲਈਏ,
ਹਵਾ, ਪਾਣੀ ਤੇ ਰੁੱਖਾਂ ਨੂੰ ਪੁੱਤਾਂ ਵਾਂਗ ਸੰਭਾਲ ਲਈਏ,
ਜੇ ਕੁਦਰਤ ਨੂੰ ਭੁੱਲ ਬੈਠੇ ਤਾਂ ਵੰਡ ਕਾਣੀ ਹੋ ਜੂਗੀ
ਫਿਰ ਤਾਂ ਸਾਰੀ ਖਤਮ ਕਹਾਣੀ ...........।

98886-21205

## ਅਨਮੋਲ ਵਚਨ

*ਡਾ. ਆਰ.ਪੀ. ਭਾਰਦਵਾਜ*

▯ ਕਿਸੀ ਨੇ ਸਹੀ ਕਿਹਾ ਹੈ ਕਿ ਗਰੀਬ ਅਤੇ ਅਮੀਰ ਦੋਨੋਂ ਭਿਖਾਰੀ ਹਨ। ਗਰੀਬ ਮੰਦਰ ਦੇ ਬਾਹਰ ਮੰਗਦਾ ਹੈ ਅਤੇ ਅਮੀਰ ਅੰਦਰ ਜਾ ਕੇ ਮੰਗਦਾ ਹੈ।

▯ ਕੋਈ ਟੂਟੇ ਤੋ ਉਸੇ ਸਜ਼ਾਨਾ ਸਿਖੋ, ਕੋਈ ਰੂਠੇ ਤੋਂ ਉਸੇ ਮਨਾਨਾ ਸਿਖੋ, ਰਿਸ਼ਤੇ ਤੋ ਮਿਲਤੇ ਹੈਂ ਮੁਕੱਦਰ ਸੇ, ਬਸ ਉਨ੍ਹੇ ਨਿਭਾਣਾ ਸਿਖੋ।

▯ ਕੁਝ ਇਸ ਤਰ੍ਹਾਂ ਮੈਨੇ ਜ਼ਿੰਦਗੀ ਕੋ ਆਸਾਨ ਕਰ ਲਿਆ, ਕਿਸੀ ਸੇ ਮਾਫੀ ਮਾਂਗ ਲੀ ਔਰ ਕਿਸੀ ਕੀ ਮਾਫ ਕਰ ਦੀਆ।

▯ ਕਿਆ ਬਣਾਣੇ ਆਏ ਥੇ, ਕਿਆ ਬਣਾ ਬੈਠੇ। ਕਹੀਂ ਮੰਦਰ ਔਰ ਮਸਜਿਦ ਬਣਾ ਬੈਠੇ। ਹਮ ਸੇ ਤੋਂ ਅੱਛੀ ਜਾਤ ਹੈ ਪਰਿੰਦੋਂ ਕੀ, ਕਭੀ ਮੰਦਰ ਜਾ ਬੈਠੇ ਤੋਂ ਕਬੀ ਮਸਜਿਦ ਜਾ ਬੈਠੇ।

▯ ਇਨਸਾਨ ਮਕਾਨ ਬਦਲਤਾ ਹੈ, ਵਸਤਰ ਬਦਲਤਾ ਹੈ, ਸਬੰਧ ਬਦਲਤਾ ਹੈ, ਦੋਸਤ ਬਦਲਤਾ ਹੈ, ਫਿਰ ਭੀ ਦੁਖੀ ਰਹਿਤਾ ਹੈ ਕਿਉਂਕਿ ਵਹਿ ਅਪਣਾ ਸੁਭਾਅ ਨਹੀਂ ਬਦਲਤਾ।

▯ ਦੋ ਤਰ੍ਹਾਂ ਸੇ ਚੀਜ਼ੇ ਦੇਖਨੇ ਮੇਂ ਛੋਟੀ ਨਜ਼ਰ ਆਤੀ ਹੈ, ਇਕ ਦੂਰ ਸੇ ਦੂਸਰਾ ਗਰੂਰ ਸੇ। ---0---

*94636-89008*

# ਅੱਜ ਦੀ ਅਬਲਾ ਕੂਕਦੀ

*ਸੁਰਜੀਤ 'ਦੇਵਲ'*

ਹਿੰਦ ਵਾਸੀਉ ਅਣਖਾਂ ਵਾਲਿਉ, ਪਹਿਚਾਣੋ ਸਮੇਂ ਦੀ ਚਾਲ।
ਤੁਸੀਂ ਰਾਵਣ ਦਾ ਬੁੱਤ ਸਾੜਦੇ, ਨਾ ਕੋਈ ਸੱਖਣਾ ਜਾਂਦੇ ਸਾਲ।
ਇਕ ਟੀਕਾਕਾਰ ਵਿਦਵਾਨ ਦੀ, ਇਕੋ ਖਤਾ ਬਣੀ ਉਹਦਾ ਕਾਲ।
ਕੋਈ ਮੰਤਰੀ ਤੀਰ ਚਲਾ ਰਿਹਾ, ਬਣੇ ਬੁੱਤ ਤੇ ਕਮਾਨ ਸੰਭਾਲ।
ਬਦੀਆਂ ਦੇ ਬੁਰੇ ਨਤੀਜੇ ਦੀ, ਝਾਕੀ ਕਰਦੇ ਪੇਸ਼ ਕਮਾਲ।
ਵਾਰ ਮੋਇਆਂ ਤੇ ਸਭ ਕਰ ਰਹੇ, ਮੱਥਾ ਲਾਉਣ ਨਾ ਜਿਉਂਦਿਆ ਨਾਲ।

ਅੱਜ ਖੜੀ ਚੁਰਾਹੇ ਕੂਕਦੀ, ਨਾ ਕੋਈ ਲਏ ਅਬਲਾ ਦੀ ਸਾਰ।
ਏਥੇ ਦਨਦਨਾਉਂਦੇ ਘੁੰਮਦੇ, ਰਾਵਣ ਅੱਜ ਦੇ ਬੇ-ਸ਼ੁਮਾਰ।
ਅਬਲਾ ਤੇ ਸੁਟਣ ਤੇਜ਼ਾਬ ਉਹ, ਦਿਨ ਦੀਵੀਂ ਭਰੇ ਬਾਜ਼ਾਰ।
ਅਬਲਾ ਦੀ ਇੱਜ਼ਤ ਲੁੱਟ ਕੇ, ਰਹੇ ਕਿਧਰੇ ਜਾਨੋਂ ਮਾਰ।
ਅੱਜ ਉਹ ਵੀ ਵੈਰੀ ਬਣ ਗਏ, ਇੱਜਤਾਂ ਦੇ ਜੋ ਪਹਿਰੇਦਾਰ।
ਰੱਖੇ ਹੱਥ ਮਿਹਰ ਦਾ ਜੋ ਸੀਸ ਤੇ, ਨਾ ਕੋਈ ਉੱਠੇ ਸੂਰਾ ਬਲਕਾਰ।

ਏਥੇ ਪੱਛਮੀ ਸੱਭਿਆਚਾਰ ਨੇ, ਕਾਹਦੇ ਪੈਰ ਜਮਾਏ ਆਣ।
ਏਥੇ ਧੀਆਂ ਸਭ ਦੀਆਂ ਸਾਂਝੀਆਂ, ਨਾ ਕਿਸੇ ਦੀ ਕਹੇ ਜ਼ੁਬਾਨ।
ਏਥੇ ਜਿਤੁ ਘਰ ਧੀਆਂ ਜੰਮੀਆਂ, ਬਸ ਉਹੀ ਦਰਦ ਹੰਢਾਣ।
ਕੋਈ ਬਾਬਲ ਮੌਤ ਸਹੇੜਦਾ, ਝੱਲ ਸਕੇ ਨਾ ਧੀ ਦਾ ਅਪਮਾਨ।
ਕੋਈ ਵੀਰ ਭੈਣਾਂ ਦਾ ਮਾਰਿਆ, ਜਿਹੜਾ ਆਇਆ ਪੱਤ ਬਚਾਣ।
ਨੇਤਾ ਦਮਗਜੇ ਮਾਰਨ ਵਿਕਾਸ ਦੇ, ਨਾ ਵੇਖਣ ਅਬਲਾ ਖੜੀ ਲਹੂ ਲੁਹਾਣ।

ਏਥੇ ਦੋਖੀ ਦਾ ਪੱਖ ਪੂਰਦੇ, ਲੋਕੋ ਤਖਤ ਵੀ ਗੁਨਾਹਗਾਰ।
ਅੱਜ ਨਿਆਂ ਦੀ ਕੁਰਸੀ ਦੱਬ ਲਈ, ਵੇਖੋ ਰਿਸ਼ਵਤਾਂ ਦੇ ਭਾਰ।
ਕਈ ਤਾਂ ਫੈਸਲੇ ਤਾਈਂ ਉਡੀਕਦੇ, ਜੱਗੋਂ ਤੁਰ ਗਏ ਹੋਏ ਲਾਚਾਰ।
ਏਥੇ ਇਕੋ ਭਾਅ ਹੈ ਹੋ ਰਿਹਾ, ਗਊ ਖੋਤੇ ਦਾ ਵਪਾਰ।
ਜਾਗੋ ਉਏ ਵਤਨ ਦੇ ਅਣਖੀਓ, ਕਹੇ 'ਦੇਵਲ' ਸੱਚ ਪੁਕਾਰ।
ਤੁਸੀਂ ਖਿੱਚੀ ਫਿਰੋ ਅਤੀਤ ਨੂੰ, ਲਓ ਵਰਤਮਾਨ ਦੀ ਸਾਰ।

92563-67202

—0—

# ਸਿਕੰਦਰ

*ਜਤਿੰਦਰ ਸਿੰਘ ਬੀਬੀਪੁਰ*

ਸਾਰੀ ਦੁਨੀਆਂ ਲੁੱਟਣ ਨੂੰ ਫਿਰਦਾ,
ਚਿੱਤ ਉਦਾ ਪੈਸੇ ਨਾਲ ਨਾ ਭਰਿਆ।
ਸਿਕੰਦਰ ਅੱਜ ਵੀ ਦੁਨੀਆਂ 'ਤੇ,
ਕੌਣ ਕਹਿੰਦਾ ਸਿਕੰਦਰ ਮਰਿਆ।

ਬਦਲ-ਬਦਲ ਕੇ ਚਿਹਰਾ,
ਕੁਰਸੀ ਉੱਤੇ ਫੱਬ-ਫੱਬ ਬਹਿੰਦਾ।
ਸਰਕਾਰੀ ਕੰਮਾਂ ਕਾਰਾਂ ਦੀ,
ਯਾਰੋ ਰਿਸ਼ਵਤ ਮੋਟੀ ਲੈਂਦਾ।
ਦੇਸ਼ ਦੇ ਸਾਰੇ ਕਾਰੋਬਾਰਾਂ 'ਤੇ,
ਕਬਜ਼ਾ ਇਸ ਨੇ ਕਰਿਆ।
ਸਿਕੰਦਰ ਅੱਜ ਵੀ ਦੁਨੀਆਂ 'ਤੇ ............।

ਦੁੱਧੋਂ ਚਿੱਟੇ ਕਪੜੇ ਪਾਉਂਦਾ,
ਕਾਰਨਾਮੇਂ ਕੋਲੇ ਤੋਂ ਵੀ ਕਾਲੇ।
ਜਨਤਾ ਨੂੰ ਲਾ ਕੇ ਜ਼ਜੀਆ,
ਵੱਡੇ-ਵੱਡੇ ਕਰੇ ਘੁਟਾਲੇ।
ਕਰ ਖਜ਼ਾਨਾ ਖਾਲੀ ਦੇਸ਼ ਦਾ,
ਸਵਿੱਸ ਬੈਂਕ ਵਿੱਚ ਧਰਿਆ।
ਸਿਕੰਦਰ ਅੱਜ ਵੀ ਦੁਨੀਆਂ 'ਤੇ ............ ।

'ਜਤਿੰਦਰ ਬੀਬੀਪੁਰੀਆ' ਕਹਿੰਦਾ,
ਖਾਲੀ ਹੱਥ ਜਾਣਾ ਸਿਕੰਦਰ।
ਗੋਤ ਪੁਸ਼ਤਾਂ ਲਈ ਮਾਇਆ ਇਕੱਠੀ,
ਕਰਕੇ ਧਰ ਜਾਣੀ ਅੰਦਰ।
ਗਰੀਬਾਂ ਦੀਆਂ ਜੇਬਾਂ ਫੋਲੇ,
ਹੁਣ ਜਾਂਦਾ ਨਹੀਉਂ ਜਰਿਆ।
ਸਿਕੰਦਰ ਅੱਜ ਵੀ ਦੁਨੀਆਂ 'ਤੇ,
ਕੌਣ ਕਹਿੰਦਾ ਸਿਕੰਦਰ ਮਰਿਆ।

97801-79140

# ਮਾਂ

**ਰੁਬਾਈ** *ਜਸਪਾਲ ਸਿੰਘ ਕੰਵਲ*

ਮਾਂ ਚਰਨਾਂ ਤੇ ਰਾਜੇ ਰਾਣੇ ਝੁੱਕਦੇ, ਤੇ ਝੁੱਕਦੀ ਕੁੱਲ ਲੁਕਾਈ।
ਮਾਂ ਵਰਗੀ ਛਾਂ, ਗੋਦ ਨਾ ਲੱਭਦੀ, ਮੇਰਾ ਰੋਮ ਰੋਮ ਕਰਜ਼ਾਈ।
ਜੱਗ ਜਣਨੀ, ਧੀ, ਭੈਣ ਕਦੇ ਔਰਤ ਰੱਬ ਘੜਿਆ ਖਾਸ ਅਜੂਬਾ,
'ਕੰਵਲ' ਮੰਦਾ ਬੋਲ ਜੋ ਬੋਲੇ,
ਢੋਈ ਮਿਲੇ ਨਾ ਨਰਕਾਂ ਤਾਈਂ।

ਮਾਂ ਏ ਨਿਆਮਤਾਂ ਦਾ ਭਰਿਆ ਜ਼ਖ਼ੀਰਾ,
ਦੇਖਿਓ ਕਿਤੇ ਰੋਲ ਨਾ ਦਿਓ।
ਨਹੀਓਂ ਲੱਭਣਾ ਅਮੋਲਕ ਹੀਰਾ,
ਦੇਖਿਓ ਕਿਤੇ ਰੋਲ ਨਾ ਦਿਓ।
ਰੱਬ ਤੋਂ ਵੀ ਉੱਚਾ ਕਿਤੇ ਮਾਂ ਦਾ ਆਲ੍ਹਾ ਦਰਜਾ।
ਸਾਰੀ ਉਮਰੇ ਨਹੀਂ ਲਹਿਣਾ ਅਹਿਸਾਨਾਂ ਵਾਲਾ ਕਰਜ਼ਾ।
ਰੱਤੀ ਰੱਤੀ ਕਰਕੇ ਪਿਆਰ ਵਾਲੀ ਜੋੜੀ ਪੂੰਜੀ,
ਹਾਏ ! ਕੌਡੀਆਂ ਦੇ ਭਾਅ ਤੋਲ ਨਾ ਦਿਓ ।
ਨਹੀਓਂ ਲੱਭਣਾ ਅਮੋਲਕ ਹੀਰਾ.............।
ਚੁੰਮ ਲਓ ਮਾਂ ਦੇ ਪਾਕਿ ਚਰਨਾਂ ਦੀ ਧੂੜੀ ਵੇ।
ਰਹਿ ਨਾ ਜਾਏ ਦੇਖਿਓ ਕੋਈ ਕਾਮਨਾ ਅਧੂਰੀ ਵੇ।
ਰੱਬ ਵੀ ਨਹੀਂ ਥੱਕਦਾ ਸਰ੍ਹਾਉਂਦਾ ਹੋਇਆ ਜਿਹਨੂੰ,
ਹਾਏ ! ਉਚਾ ਨੀਵਾਂ ਬੋਲ ਨਾ ਦਿਓ।
ਨਹੀਓਂ ਲੱਭਣਾ ਅਮੋਲਕ ਹੀਰਾ.............।
ਮਾਂ ਦੀ ਅਸੀਸ ਚੰਗੇ ਭਾਗਾਂ ਨਾਲ ਮਿਲਦੀ।
ਰੱਬ ਉਹਦੇ ਵੰਨੀਂ ਜੋ ਪੁਗਾਵੇ ਮਾਂ ਦੇ ਦਿਲ ਦੀ।
ਜਿਹਦੇ ਸਾਹਾਂ ਨਾਲ ਤੇਰੇ ਸਾਹਾਂ ਨੇ ਸੀ ਪਾਈ ਸਾਂਝ,
ਹਾਏ ! ਛੱਡ ਮੇਲ-ਜੋਲ ਨਾ ਦਿਓ।
ਨਹੀਓਂ ਲੱਭਣਾ ਅਮੋਲਕ ਹੀਰਾ.............।
ਮਮਤਾ ਦੀ ਦੇਵੀ ਬੋਲ ਮਾਖਿਓਂ ਤੋਂ ਮਿੱਠੇ ਨੇ।
ਬੱਚਿਆਂ ਦੇ ਦੁੱਖ ਮਾਂ ਨੇ, ਹੱਸ ਕੇ ਨਜਿੱਠੇ ਨੇ।
ਕਰਕੇ ਨਾਦਾਨੀ 'ਕੰਵਲ' ਪਰਬਤ ਜਿਹਾ ਮਾਂ ਦਾ ਜੇਰਾ,
ਹਾਏ ! ਕਰ ਡਾਵਾਂ-ਡੋਲ ਨਾ ਦਿਓ।
ਨਹੀਓਂ ਲੱਭਣਾ ਅਮੋਲਕ ਹੀਰਾ.............।

*89689-68397*

---0---

# ਮਾਪਿਆਂ ਦੀ ਪੱਤ ਮਿੱਟੀ ਵਿੱਚ

*ਅਮਰੀਕ ਸਿੰਘ ਤਲਵੰਡੀ ਕਲਾਂ*

ਦੇਸ਼ ਮੇਰੇ ਦੀਓ ਧੀਓ ਸੁਣ ਲੋ, ਜ਼ਿੰਦਗੀ ਨਰਕ ਬਣਾਓ ਨਾ ।
ਮਾਪਿਆਂ ਦੀ ਪੱਤ ਮਿੱਟੀ ਵਿੱਚ, ਭੁੱਲਕੇ ਕਦੀ ਮਿਲਾਓ ਨਾ ।

ਮਾਪੇ ਤੁਹਾਨੂੰ ਪਾਲਣ ਦੇ ਲਈ, ਵੇਖੋ ਕਿੰਨੇ ਦੁੱਖ ਨੇ ਸਹਿੰਦੇ ।
ਤੁਹਾਡੇ ਉਤੋਂ ਖੁਸ਼ੀਆਂ ਵਾਰ, ਆਪ ਸਗੋਂ ਨੇ ਔਖੇ ਰਹਿੰਦੇ ।
ਮਾਪੇ ਤੁਹਾਨੂੰ ਸੁੱਖ ਨੇ ਦੇਂਦੇ, ਤੁਸੀਂ ਦੁੱਖ ਦੁਖਾਓ ਨਾ ।
ਮਾਪਿਆਂ ਦੀ ਪੱਤ ਮਿੱਟੀ ਵਿੱਚ..........................।

ਚੰਗੇ ਸਕੂਲੀਂ ਔਖੇ ਹੋ ਕੇ , ਤੁਹਾਨੂੰ ਸਦਾ ਪੜ੍ਹਾਉਂਦੇ ਨੇ।
ਪੜ੍ਹਕੇ ਧੀਆਂ ਬਣਨ ਸਿਆਣੀਆਂ, ਇਕੋ ਗੱਲ ਹੀ ਚਾਹੁੰਦੇ ਨੇ ।
ਮਾਪਿਆਂ ਦੀਆਂ ਆਸਾਂ ਉਤੇ, ਪੋਚਾ ਤੁਸੀਂ ਲਗਾਓ ਨਾ।
ਮਾਪਿਆਂ ਦੀ ਪੱਤ ਮਿੱਟੀ ਵਿੱਚ..........................।

ਘਰੋਂ ਭੱਜੀਆਂ ਧੀਆਂ ਦੇ ਵੇਖੇ, ਸਭ ਲੋਕਾਂ ਨੇ ਮੰਦੜੇ ਹਾਲ ।
ਚੋਰਾਂ ਵਾਂਗਰ ਧੱਕੇ ਖਾਂਦੀਆਂ, ਇਜ਼ਤ ਦਾ ਗਵਾਕੇ ਲਾਲ ।
ਪਾਕਿ ਪਵਿੱਤਰ ਰਿਸ਼ਤਿਆਂ ਤੇ ਦਾਗ਼ ਤੁਸੀਂ ਲਗਾਓ ਨਾ।
ਮਾਪਿਆਂ ਦੀ ਪੱਤ ਮਿੱਟੀ ਵਿੱਚ.......... ...............।

ਗੁਰੂਆਂ ਪੀਰ ਫਕੀਰਾਂ ਨੇ, ਵਿਰਸਾ ਕਿੰਨਾ ਅਮੀਰ ਬਣਾਇਆ।
ਸਾਡੇ ਦੇਸ਼ ਭਗਤਾਂ ਨੇ, ਏਹਦੀ ਸ਼ਾਨ ਨੂੰ ਹੋਰ ਵਧਾਇਆ।
ਮਾਣ-ਮੱਤਾ ਵਿਰਸਾ ਤੁਹਾਡ, ਏਹਦਾ ਮਾਣ ਘਟਾਓ ਨਾ ।
ਮਾਪਿਆ ਦੀ ਪੱਤ ਮਿੱਟੀ ਵਿੱਚ..........................।

ਸੁਘੜ ਸਿਆਣੀਆਂ ਧੀਆਂ ਬਣ, ਉੱਚੀਆਂ ਤੁਸੀਂ ਮੰਜ਼ਿਲਾਂ ਪਾਓ ।
'ਅਮਰੀਕ ਤਲਵੰਡੀ' ਵਰਗਿਆਂ ਤੋਂ,
ਰੱਜਕੇ ਆਪਣੇ ਗੁਣ ਗਵਾਓ ।
ਉੱਚੇ ਸੁੱਚੇ ਰੱਖੋ ਵਿਚਾਰ, ਬੁਰੇ ਵਿਚਾਰ ਲਿਆਓ ਨਾ ।
ਮਾਪਿਆਂ ਦੀ ਪੱਤ ਮਿੱਟੀ ਵਿੱਚ, ਭੁੱਲਕੇ ਕਦੀ ਮਿਲਾਓ ਨਾ ।

---0---

9463542896

## ਸਿੱਖਿਆ

## ਪਿਤਾ ਦੀ ਪੱਗੜੀ

*ਮੇਜਰ ਸਿੰਘ ਇਸੜੂ, ਡਿ. ਰਜਿਸਟਰਾਰ (ਰਿਟਾ.) ਪੰਜਾਬ ਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ*

ਸਿੱਖਿਆ ਤੂੰ ਬਾਬਲ ਦੀ ਸੁਣ ਧੀਏ ਰਾਣੀਏ।
ਸਹੁਰਿਆਂ ਦੇ ਘਰ ਦਾ ਸ਼ਿੰਗਾਰ ਬਣ ਜਾਣੀਏ।

ਸੱਸ ਸਹੁਰੇ ਨੂੰ ਤੂੰ ਸਦਾ ਮਾਤਾ-ਪਿਤਾ ਜਾਨਣਾ।
ਕਹਿਣਾ ਕਦੇ ਉਨ੍ਹਾਂ ਦਾ ਤੂੰ ਮੂਲੋਂ ਨਹੀਂ ਟਾਲਣਾ।
ਇੱਜ਼ਤ ਪਤੀ ਦੀ ਕਰਨੀ ਮਨੋਂ ਨਾ ਭੁੱਲਾਣੀ ਏ।
ਸਿੱਖਿਆ ਤੂੰ ਬਾਬਲ ਦੀ .......... ।

ਸਹੁਰੇ ਘਰ ਦਾ ਤੂੰ ਸਦਾ ਭਲਾ ਹੀ ਏ ਸੋਚਣਾ।
ਮਾੜਾ ਕਿਸੇ ਦਾ ਨਹੀਂ ਕਦੇ ਭੁਲਕੇ ਵੀ ਲੋਚਣਾ।
ਸੱਸ ਸਹੁਰੇ ਦੀ ਆਤਮਾ, ਨਹੀਂ ਤੂੰ ਦੁਖਾਉਣੀ ਏ।
ਸਿੱਖਿਆ ਤੂੰ ਬਾਬਲ ਦੀ .......... ।

ਰਿਸ਼ਤੇਦਾਰਾਂ ਵਿੱਚ ਪਿਆਰ ਨਾਲ ਰਚਣਾ।
ਤਰੱਕੀ ਕਰੇ ਕੋਈ ਕਦੇ ਨਹੀਂ ਮੱਚਣਾ।
ਸਹੁਰੇ ਘਰ ਵਿੱਚ ਪੇਕਿਆਂ ਦੀ ਇੱਜ਼ਤ ਬਣਾਣੀ ਏ।
ਸਿੱਖਿਆ ਤੂੰ ਬਾਬਲ ਦੀ .......... ।

ਪਤੀ ਆਪਣੇ ਦਾ ਸਾਥ ਨਹੀਂ ਛੱਡਣਾ।
ਜੈਸਾ ਮੱਥੇ ਲਿਖਿਆ ਹੈ ਵੈਸਾ ਪਊ ਵੱਡਣਾ।
ਫਰਕ ਕੋਈ ਹੋਵੇ ਗੱਲ ਬੈਠ ਸਮਝਾਣੀ ਏ।
ਸਿੱਖਿਆ ਤੂੰ ਬਾਬਲ ਦੀ .......... ।

ਦੁੱਖ ਕਦੇ ਆਵੇ ਨਹੀਓਂ ਹਿੰਮਤ ਤੂੰ ਹਾਰਨੀ।
ਬਿਗੜੀ ਹੋਈ ਤੇਰੀ ਸਭੇ ਗੁਰੂ ਨੇ ਸਵਾਰਨੀ।
ਮੇਜਰ ਦੀ ਨਸੀਹਤ ਇਹੋ ਤੈਨੂੰ ਧੀਏ ਸਿਆਣੀਏ।

ਸਿੱਖਿਆ ਤੂੰ ਬਾਬਲ ਦੀ ਸੁਣ ਧੀਏ ਰਾਣੀਏ।
ਸਹੁਰਿਆਂ ਦੇ ਘਰ ਦਾ ਸ਼ਿੰਗਾਰ ਬਣ ਜਾਣੀਏ।

*075080-32052*

—0—

ਧੀਏ ਤੂੰ ਪਿਤਾ ਦੀ ਪਗੜੀ ਨਾ ਰੋਲ।
ਦਿਲ ਵਾਲੇ ਭੇਦ ਸੱਭ ਮਾਂ ਅੱਗੇ ਖੋਲ੍ਹ।

ਬੜੇ ਚਾਵਾਂ ਨਾਲ, ਤੈਨੂੰ ਪਾਲਿਆ ਪਣਾਸਿਆ।
ਸਕੂਲ ਤੈਨੂੰ ਭੇਜਿਆ, ਤੇ ਕਾਲਜ 'ਚ ਤਰਾਸ਼ਿਆ।
ਆਪ ਔਖੇ ਰਹੇ, ਤੈਨੂੰ ਬਣਾਣ ਲਈ ਅਡੋਲ।
ਧੀਏ ਤੂੰ ਪਿਤਾ ਦੀ ਪਗੜੀ ਨਾ ਰੋਲ .... ।

ਸੋਚਿਆ ਸੀ ਧੀਏ ਅੱਛੇ ਅਹੁਦੇ ਉਤੇ ਜਾਏਂਗੀ।
ਇਮਾਨਦਾਰੀ ਨਾਲ ਆਪਣੀ ਸੇਵਾ ਨਿਭਾਏਂਗੀ।
ਮਾਪਿਆਂ ਦੀ ਆਸਾਂ ਉਤੇ, ਪਾਣੀ ਦਿੱਤਾ ਡੋਲ੍ਹ।
ਧੀਏ ਤੂੰ ਪਿਤਾ ਦੀ ਪਗੜ੍ਹੀ ਨਾ ਰੋਲ .... ।

ਬੀਹ ਇੱਕੀ ਸਾਲ ਜੀਵਨ ਤੇਰਾ ਬਣਾਇਆ ਏ।
ਕਿਉਂ ਨਹੀਂ ਸਾਡੀ ਬਣੀ, ਜਿਨ੍ਹਾਂ ਹਰ ਸੁਖ ਲੁਟਾਇਆ ਏ।
ਰਾਤ ਨੂੰ ਫਰਾਰ ਹੋਈ, ਨਾਲ ਨਛੇੜੀ ਬਗਲੋਲ।
ਧੀਏ ਤੂੰ ਪਿਤਾ ਦੀ ਪਗੜ੍ਹੀ ਨਾ ਰੋਲ .... ।

ਵਿੱਚ ਕਚੈਹਰੀ ਮਾਂ-ਬਾਪ ਨੂੰ, ਤੂੰ ਰਹੀਂ ਏ ਧਕੇਲ।
ਉਸ ਨਛੇੜੀ ਨਾਲ ਬੇਟੀ, ਤੇਰਾ ਕੋਈ ਨਹੀਂ ਮੇਲ।
ਮਾਪਿਆਂ ਤੇਰਾ ਮਾੜਾ ਨਹੀਂ ਕੀਤਾ,
ਕਿਉਂ ਜ਼ਖਮ ਰਹੀਏਂ ਖਰੋਲ।
ਧੀਏ ਤੂੰ ਪਿਤਾ ਦੀ ਪਗੜ੍ਹੀ ਨਾ ਰੋਲ .... ।

ਜੇ ਇਹੋ ਕੰਮ ਕਰਨਾ ਸੀ, ਯੋਗ ਵਰ ਲੱਭਦੀ।
ਜਾਤ-ਪਾਤ ਦੀ ਕੋਈ ਪਰਵਾਹ ਨਾ ਕਰਦੀ।
ਮੇਜ ਇਸੜੂ ਸਮਝਾਵੇ, ਭੇਦ ਮਾਂ ਅੱਗੇ ਰੱਖ,
ਕੰਮ ਕਰਦੀ ਨਿਰੋਲ।

ਧੀਏ ਤੂੰ ਪਿਤਾ ਦੀ ਪਗੜੀ ਨਾ ਰੋਲ।
ਦਿਲ ਵਾਲੇ ਭੇਦ ਸੱਭ ਮਾਂ ਅੱਗੇ ਖੋਲ੍ਹ।

97801-79140

—0—

## ਪਾਠਕਾਂ ਦੇ ਖੱਤ

ਪ੍ਰਿੰਸੀਪਲ ਨਸੀਬ ਸਿੰਘ ਸੇਵਕ ਜੀ,
ਮੁੱਖ ਸੰਪਾਦਕ,

ਗੁਰੂ ਫਤਿਹ

ਮੈਨੂੰ ਖੁਸ਼ੀ ਹੋਈ ਹੈ ਕਿ ਤੁਸੀਂ ਭਾਈ ਦਿੱਤ ਸਿੰਘ ਪੱਤ੍ਰਿਕਾ ਛਾਪ ਰਹੇ ਹੋ। ਇਸ ਵਿੱਚ ਸਿੱਖ ਇਤਿਹਾਸ ਦੇ ਲੇਖ ਛਾਪ ਕੇ ਤੁਸੀਂ ਪੁਰਾਤਨ ਸਿੱਖ ਇਤਿਹਾਸ ਨੂੰ ਸੁਰਜੀਤ ਕਰ ਰਹੇ ਹੋ। ਸਾਡੀ ਬਦਕਿਸਮਤੀ ਹੈ ਕਿ ਸਿੱਖ ਆਪਣੇ ਸ਼ਾਨਦਾਰ ਇਤਿਹਾਸ ਵੱਲ ਜ਼ਿਆਦਾ ਧਿਆਨ ਨਹੀਂ ਦੇ ਰਹੇ। ਸਮਕਾਲੀ ਇਤਿਹਾਸ ਲਿਖਣ ਦੀ ਬਹੁਤ ਲੋੜ ਹੈ ਤਾਂ ਜੋ ਸਿੱਖ ਦ੍ਰਿਸ਼ਟੀਕੋਣ ਦਾ ਪਤਾ ਲਗਦਾ ਰਹੇ।

ਮੇਰੇ ਇੱਕ ਮਿੱਤਰ ਡਾ. ਪ੍ਰੀਤਮ ਸਿੰਘ ਕੈਂਬੋ ਯੂ.ਕੇ. ਪੰਜਾਬੀ ਟੀਚਰ ਸਨ ਤੇ ਉਹ ਸਾਰੀ ਉਮਰ ਯੂ.ਕੇ. ਵਿੱਚ ਹੀ ਨੌਕਰੀ ਕਰਦੇ ਰਹੇ ਹਨ, ਹੁਣ ਉਹ ਰਿਟਾਇਰ ਹੋ ਗਏ ਹਨ। ਪੰਜਾਬੀ ਵਿੱਚ ਉਨ੍ਹਾਂ ਨੇ ਕਈਂ ਕਿਤਾਬਾਂ ਲਿਖੀਆਂ ਹਨ। ਮੈਂ ਜਿੰਨੀ ਵਾਰੀ ਵੀ ਸਿੱਖ ਹਿਸਟਰੀ ਰਿਸਰਚ ਦੇ ਸਬੰਧ ਵਿੱਚ ਯੂ.ਕੇ. ਵਿੱਚ ਉਸਨੂੰ ਮਿਤ੍ਰਤਾ ਵਾਂਗ ਮਿਲਦੇ ਰਹੇ ਹਾਂ। ਉਨ੍ਹਾਂ ਮੇਰੀ ਕਿਤਾਬ "ਜਨਮ ਸਾਖੀ ਪਰੰਪਰਾ" ਦਾ ਸਰਵੇਖਣ ਤੇ ਪੜਚੋਲ ਕਰਕੇ ਰਿਵੀਊ ਲਿਖਿਆ ਹੈ ਜੋ ਆਪ ਜੀ ਦੀ "ਭਾਈ ਦਿੱਤ ਸਿੰਘ ਪੱਤ੍ਰਿਕਾ" ਵਿੱਚ ਛਾਪਣ ਲਈ ਭੇਜ ਰਿਹਾ ਹਾਂ। ਆਪ ਇਹ ਲੇਖ ਦੋ ਕਿਸ਼ਤਾਂ ਵਿੱਚ ਛਾਪ ਸਕਦੇ ਹੋ।ਆਸ ਹੈ ਤੁਸੀਂ ਇਸ ਕੀਮਤੀ ਲੇਖ ਨੂ ਛਪਾ ਕੇ ਧੰਨਵਾਦੀ ਬਣਾਓਗੇ।

ਸਤਿਕਾਰ ਸਹਿਤ,

ਆਪ ਦਾ ਸ਼ੁਭਚਿੰਤਕ,
ਕਿਰਪਾਲ ਸਿੰਘ ਡਾ.

—0—

ਸੰਪਾਦਕ ਸਾਹਿਬ,
ਵਾਹਿਗੁਰੂ ਜਾ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਇਹ ਲੇਖ "ਸਾਧ ਅਤੇ ਸਾਕਤ" ਮੇਰੀ ਮੌਲਿਕ ਅਤੇ ਅਪ੍ਰਕਾਸ਼ਿਤ ਰਚਨਾ ਹੈ। ਪਸੰਦ ਆਉਣ ਤੇ ਪੱਤ੍ਰਿਕਾ ਵਿੱਚ ਛਾਪ ਕੇ ਧੰਨਵਾਦੀ ਬਣਾਉਣਾ ਜੀ। ਪਹਿਲੀਆਂ ਛਾਪੀਆਂ ਰਚਨਾਵਾਂ ਲਈ ਧੰਨਵਾਦ ਜੀ।

ਸ਼ੁਭਚਿੰਤਕ
ਬਲਬੀਰ ਸਿੰਘ ਬੇਲੀ

—0—

## ਯੋਗੀ ਦੇ ਨੁਸਖੇ

ਸਵ: ਖਾਨਦਾਨੀ ਵੈਦ ਹਰਭਜਨ ਸਿੰਘ ਯੋਗੀ

### ਜੂੰਆਂ, ਸਿਕਰੀ ਅਤੇ ਹੂਸੀ ਦੇ ਇਲਾਜ

2 ਕਿਲੋ ਪਾਣੀ ਲਉ ਤੇ ਉਸ ਵਿੱਚ 250 ਗ੍ਰਾਮ ਅਮਰੂਦ ਦੇ ਪੱਤੇ ਪਾ ਕੇ ਚੰਗੀ ਤਰ੍ਹਾਂ ਉਬਾਲ ਲਉ ਅਤੇ ਠੰਢਾ ਕਰਕੇ ਸਿਰ ਧੋਵੋ।

### ਗਰਮੀ ਵਿੱਚ ਖਾਣ ਯੋਗ ਕੁਝ ਔਸ਼ਧੀਆਂ:

ਗਰਮੀ ਦੇ ਮੌਸਮ ਵਿੱਚ ਪਿੱਤ ਪ੍ਰਕੋਪ ਦੇ ਕਾਰਨ ਕੁਝ ਰੋਗ ਜਿਸ ਤਰ੍ਹਾਂ- ਰਕਤਪਿੱਤ, ਅਮਲਪਿੱਤ, ਚੱਕਰ ਆਉਣਾ, ਲੂ ਲਗਣਾ ਆਦਿ ਹੋ ਜਾਂਦੇ ਹਨ। ਇਨ੍ਹਾਂ ਤੋਂ ਬਚਾਵ ਲਈ ਸਾਧਾਰਣ ਔਸ਼ਧੀਆਂ ਲਿਖਿਤ ਹਨ।

**ਗੁਲਕੰਦ:** ਗੁਲਾਬ ਦੇ ਤਾਜੇ ਫੁੱਲ ਲਉ ਅਤੇ ਉਨ੍ਹਾਂ ਦੀਆਂ ਪੰਖੜੀਆਂ ਨੂੰ ਵੱਖ ਕਰ ਲਉ। ਫਿਰ ਉਨ੍ਹਾਂ ਨੂੰ ਚੰਗੀ ਤਰ੍ਹਾਂ ਮਲ ਲਉ। ਉਸ ਵਿੱਚ ਉਨ੍ਹਾਂ ਦੇ ਭਾਰ ਤੋਂ ਦੁਗਣੀ ਖੰਡ ਮਿਲਾ ਲਉ। ਭਾਂਡੇ ਦਾ ਮੁੱਖ ਬੰਦ ਕਰਕੇ ਇਕ ਮਾਹ ਤਕ ਰਖੋ। ਗੁਲਕੰਦ ਤਿਆਰ ਹੋ ਜਾਵੇਗਾ। ਫਿਰ ਉਸ ਨੂੰ 1 ਤੋਂ 2 ਤੋਲਾ ਪਾਣੀ ਨਾਲ ਲਉ।

ਇਸ ਦੇ ਉਪਯੋਗ ਨਾਲ ਸਰੀਰ ਦੀ ਸਾੜ, ਪਿੱਤ ਦੋਸ਼, ਅੰਦਰੂਨੀ ਗਰਮੀ, ਕਬਜ਼ ਆਦਿ ਮਿਟ ਜਾਂਦੇ ਹਨ। ਇਹ ਦਿਮਾਗ ਨੂੰ ਠੰਢ ਜਾਂ ਸ਼ਾਂਤੀ ਪਹੁੰਚਾਉਂਦਾ ਹੈ। ਇਸ ਵਿੱਚ ਦੋ ਜਾਂ ਚਾਰ ਰੱਤੀ ਪ੍ਰਵਾਲ ਪਿਸ਼ਟੀ ਰਲਾ ਕੇ ਖਾਣ ਨਾਲ ਕਈ ਬਿਮਾਰੀਆਂ ਜਿਸ ਤਰ੍ਹਾਂ-ਉੱਚ ਖੂਨ ਦਾ ਪ੍ਰੈਸ਼ਰ, ਖੂਨ ਪਿੱਤ, ਜਨਾਨੀਆਂ ਦੇ ਗਰਭ ਦੇ ਦੋਸ਼-ਅਤਿਆਰਤਵ, ਹੱਥਾਂ ਪੈਰਾਂ ਦਾ ਸਾੜ ਆਦਿ ਖਤਮ ਹੋ ਜਾਂਦੇ ਹਨ। ਰੋਜ਼ਾਨਾ ਸਵੇਰੇ ਇਸ ਦਾ ਉਪਯੋਗ ਕਰਨ ਨਾਲ ਗਰਮੀ ਵਿੱਚ ਹੋਣ ਵਾਲੇ ਰੋਗ ਹੁੰਦੇ ਹੀ ਨਹੀਂ।

**ਗਿਲੋਅ ਸਤ:** ਇਸ ਨੂੰ 4 ਰੱਤੀ ਤੋਂ 1 ਮਾਸ਼ਾ (ਗ੍ਰਾਮ) ਤੱਕ ਸਿਤੋ ਪਲਾਦੀ ਚੂਰਨ ਜਾਂ ਪ੍ਰਵਾਲ ਪਿਸ਼ਟੀ ਦੇ ਨਾਲ ਲਉ। ਇਸ ਦੇ ਪ੍ਰਯੋਗ ਨਾਲ ਹੱਥਾਂ ਪੈਰਾਂ ਦਾ ਸਾੜ, ਜ਼ਿਆਦਾ ਪਸੀਨਾ ਆਉਣਾ, ਪਿਆਸ ਵੱਧ ਅਤੇ ਹੋਰ ਰੋਗ ਦੂਰ ਹੋ ਜਾਂਦੇ ਹਨ। ***ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:***

*99140-00365, 93570-00019*

—0—

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD



੧ੴ ਸਤਿਗੁਰ ਪ੍ਰਸਾਦਿ ॥

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਤੇ
ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਚੰਡੀਗੜ੍ਹ
ਅਤੇ
ਪ੍ਰਬੰਧਕ ਕਮੇਟੀ ਗੁਰਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ, ਸੈਕਟਰ 42, ਚੰਡੀਗੜ੍ਹ
ਵੱਲੋਂ
ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ ਦੀ 114ਵੀਂ ਬਰਸੀ ਨੂੰ ਸਮਰਪਿਤ

# ਗੁਰਮਤਿ ਸਮਾਗਮ ਅਤੇ ਸਨਮਾਨ ਸਮਾਰੋਹ

ਮਿਤੀ 6 ਸਤੰਬਰ, 2015 ਦਿਨ ਐਤਵਾਰ ਸਮਾਂ 7 ਵਜੇ ਸ਼ਾਮ ਤੋਂ 9.30 ਵਜੇ ਤੱਕ
ਸਥਾਨ: ਗੁਰਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ, ਸੈਕਟਰ 42, ਚੰਡੀਗੜ੍ਹ

ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ 2015 ਨਾਲ ਸਨਮਾਨਿਤ ਸ਼ਖਸ਼ੀਅਤਾਂ,
ਜੋ ਕਿ ਪੰਜਾਬੀ, ਪੰਜਾਬੀਅਤ, ਸਿੱਖੀ ਅਤੇ ਗਿਆਨੀ ਦਿੱਤ ਸਿੰਘ ਜੀ ਦੀ ਸੋਚ ਤੇ ਪਹਿਰਾ ਦੇ ਰਹੇ ਹਨ

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦੇ ਮੈਂਬਰ ਬਣੋ ਜੀ।



ਸ. ਪ੍ਰੀਤਮ ਸਿੰਘ ਰੁਪਾਲ
ਸਾ: ਡੀ.ਪੀ.ਆਈ (ਸ)



ਗੀਤਕਾਰ ਲਾਲ ਸਿੰਘ ਲਾਲੀ
ਨਾਰੰਗਵਾਲ



ਸਿੱਖ ਸਕਾਲਰ ਹਰਵੰਤ ਸਿੰਘ
ਪੰਜਾਬੀ ਯੂਨੀ., ਪਟਿਆਲਾ



ਸ. ਹਰਬੰਸ ਸਿੰਘ ਸ਼ਾਨ
ਬਡਲੀ ਕਲਾਂ

## ਪ੍ਰੋਗਰਾਮ

| | |
|---|---|
| **ਰਾਗੀ ਜਥਾ ਭਾਈ ਅਮਰਜੀਤ ਸਿੰਘ, ਮੋਹਾਲੀ ਵਾਲੇ** | **ਸ਼ਾਮ 7.00 ਤੋਂ 7.45 ਤੱਕ** |
| **ਸਨਮਾਨ ਸਮਾਰੋਹ** | **ਸ਼ਾਮ 7.45 ਤੋਂ 8.00 ਤੱਕ** |
| **ਢਾਡੀ ਜੱਥਾ ਭਾਈ ਅਵਤਾਰ ਸਿੰਘ ਅਣਖੀ** | **ਸ਼ਾਮ 8.00 ਤੋਂ 9.15 ਤੱਕ** |
| **ਗੁਰਮਤਿ ਵਿਚਾਰ ਭਾਈ ਇੰਦਰਜੀਤ ਸਿੰਘ, ਹੈਡ ਗ੍ਰੰਥੀ** | **ਸ਼ਾਮ 9.15 ਤੋਂ 9.30 ਤੱਕ** |
| | **ਉਪਰੰਤ ਅਰਦਾਸ ਅਤੇ ਸਮਾਪਤੀ** |

## ਗੁਰੂ ਕਾ ਲੰਗਰ ਅਤੁੱਟ ਵਰਤੇਗਾ ਜੀ।

ਦਾਸਰੇ

ਨਸੀਬ ਸਿੰਘ ਸੇਵਕ
94652-16530

ਜਸਪਾਲ ਸਿੰਘ ਕੰਵਲ
89689-68397

ਅਵਤਾਰ ਸਿੰਘ ਮਹਿਤਪੁਰੀ
93161-33498

ਅਤੇ ਪ੍ਰਬੰਧਕ ਕਮੇਟੀ, ਗੁਰਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ, ਸੈਕਟਰ 42, ਚੰਡੀਗੜ੍ਹ।

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036